

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 60 ਸਾਲ 5 6 ਦਸੰਬਰ 2014 (ਮਾਸਿਕ, ਪੰਜਾਬੀ) 25/-



ਨਿੱਕੀਆਂ ਜਿੰਦਾ ਸਾਕੇ ਵੱਡੇ ਪ੍ਰਣਾਮ ਹੈ ਏਸ ਕੁਰਬਾਨੀ ਨੂੰ,
ਤੁਸੀਂ ਗਭਰੂਓ ਭੁਲਦੇ ਜਾਂਦੇ ਸ਼ਹਾਦਤ ਏਸ ਲਾਸਾਨੀ ਨੂੰ,
ਜ਼ੋਰਾਵਰ ਤੇ ਫਤਿਹ ਸਿੰਘ ਨੀਹਾਂ 'ਚੋਂ ਸੂਬੇ ਨੂੰ ਲਲਕਾਰਿਆ ਸੀ,
ਅਜੀਤ ਜੁਝਾਰ ਚਮਕੌਰ ਗੜੀ 'ਚ ਲੜ੍ਹ ਕੇ ਆਪਾ ਵਾਰਿਆ ਸੀ।
ਚਾਰੇ ਵਾਰ ਕੇ ਸ਼ੁਕਰ ਗੁਜਾਰਿਆ, ਪ੍ਰਣਾਮ ਹੈ ਸਰਬੰਸ ਦੇ ਦਾਨੀ ਨੂੰ।
ਤੁਸੀਂ ਗਭਰੂਓ ਭੁਲਦੇ ...............

ਤੁਸੀਂ ਤਾਂ ਸਭ ਕੁੱਝ ਭੁੱਲ-ਭੁਲਾਕੇ ਪੁਠੇ ਵਾਹਣੀ ਪੈ ਗਏ ਹੋ।
ਘੋਨੇ-ਮੋਨੇ ਬਣਕੇ ਬਹੁਤੇ ਸਿੱਖੀ ਨੂੰ ਅਲਵਿਦਾ ਕਹਿ ਗਏ ਹੋ।
ਜਿਹੜੀ ਕੌਮ ਦੇ ਕੰਮ ਨਾ ਆਵੇ, ਲਾਹਨਤ ਓਸ ਜਵਾਨੀ ਨੂੰ।
ਤੁਸੀਂ ਗਭਰੂਓ ਭੁਲਦੇ ...............

ਆਪਾ ਵਾਰ ਕੇ ਸਾਡੇ ਵੱਡਿਆਂ ਸਿੱਖੀ ਤਾਈਂ ਸਜਾਇਆ ਹੈ,
ਅਸੀਂ ਬਾਬੇ ਨਾਨਕ ਦੀ ਸਿੱਖੀ ਦਾ ਰੱਤਾ ਮੁੱਲ ਨਹੀਂ ਪਾਇਆ ਹੈ,
ਕੇਸ ਕਟਾ ਕੇ ਕਿਉਂ ਖਤਮ ਹੋ ਕਰਦੇ, ਦਸਮੇਸ਼ ਦੀ ਨਿਸ਼ਾਨੀ ਨੂੰ,
ਤੁਸੀਂ ਗਭਰੂਓ ਭੁਲਦੇ ...............

ਸਿੱਖੀ ਅਤੇ ਸ਼ਹਾਦਤ ਦਾ ਇਹ ਰਿਸ਼ਤਾ ਹੈ ਬਹੁਤ ਅਜੀਬ ਜਿਹਾ,
ਚੇਤਿਆਂ 'ਚੋਂ ਵਿਸਾਰ ਕੇ ਹਰ ਇਕ, ਬਣਿਆ ਫਿਰੇ 'ਨਸੀਬ' ਜਿਹਾ,
ਕਦੇ ਵੀ ਮਿਲਣੀ ਨਹੀਂ ਮੁਆਫੀ, ਤੁਹਾਡੀ ਏਸ ਨਦਾਨੀ ਨੂੰ।

ਪ੍ਰਿੰ. ਨਸੀਬ ਸਿੰਘ ਸੇਵਕ





# LIC

भारतीय जीवन बीमा निगम
LIFE INSURANCE CORPORATION OF INDIA

## Step ahead in life with LIC

## Join LIC as an agent
(Part time or full time)

**Earn Minimum Rs. 20,000/- Per Month with Scope for Unlimited Income**

**Avail Unlimited Other Banefits Also**

Interest free car loan.
Home loan with lowest interest.
Interest free Furniture Loan, etc.

ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:-
ਪਰਮਜੀਤ ਮਹਿਤਪੁਰੀ 9316133498, 8437997189



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 60 ਸਾਲ 5 6 ਦਸੰਬਰ 2014 (ਮਾਸਿਕ, ਪੰਜਾਬੀ) 25/-



**ਮੁੱਖ ਸੰਪਾਦਕ:**
ਪ੍ਰਿੰ.ਨਸੀਬ ਸਿੰਘ ਸੇਵਕ 9465216530

**ਸੰਪਾਦਕ:**
ਜਸਪਾਲ ਸਿੰਘ ਕੰਵਲ, 8968968397
ਅਵਤਾਰ ਸਿੰਘ ਮਹਿਤਪੁਰੀ 9316133498

**ਸਹਿ ਸੰਪਾਦਕ:**
ਸੁਰਜਨ ਸਿੰਘ ਜੱਸਲ (ਆਨਰੇਰੀ) 9815549523
ਬਲਜੀਤ ਸਿੰਘ ਫਿੱਡਿਆਂਵਾਲਾ (ਆਨਰੇਰੀ) 9888515261
**ਫੋਟੋਗ੍ਰਾਫਰ:-** ਨੈਬ ਸਿੰਘ (9417374619)





**ਮਾਇਆ ਭੇਜਣ ਲਈ ਪਤਾ:-**

ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
IFSC Code: STBP0000435
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।


## ਤੱਤਕਰਾ






**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

E-Mail:- bhaiditsinghpatrikachd@gmail.com

**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
**ਫੋਨ:-** 0172-2623163,
9465216530
E-Mail:- bhaiditsinghpatrikachd@gmail.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਅਜੇ ਤੱਕ ਸਾਨੂੰ ਸਿੱਖੀ ਲਈ ਦਿੱਤੀਆਂ ਸ਼ਹਾਦਤਾਂ ਦਾ ਮੁੱਲ ਪਾਉਣਾ ਨਹੀਂ ਆਇਆ !

ਪ੍ਰਿੰ: ਨਸੀਬ ਸਿੰਘ 'ਸੇਵਕ'

ਪਿਛਲੇ ਸਾਲ ਦਸੰਬਰ ਅੰਕ ਵਿੱਚ ਸ. ਬੀਰਦਵਿੰਦਰ ਸਿੰਘ, ਸਾਬਕਾ ਡਿਪਟੀ ਸਪੀਕਰ ਪੰਜਾਬ ਸਰਕਾਰ ਨੇ ਛੋਟੇ ਸਾਹਿਬਜ਼ਾਦਿਆਂ ਦੀ ਅਦੁੱਤੀ ਸ਼ਹਾਦਤ ਨੂੰ ਕਰਬਲਾ ਦੇ ਪ੍ਰਸੰਗ ਵਿੱਚ ਪੇਸ਼ ਕਰਕੇ ਸਿੱਖ ਕੌਮ ਨੂੰ ਵਾਸਤਾ ਪਾਇਆ ਸੀ, ਮਿੰਨਤ-ਤਰਲਾ ਕੀਤਾ ਸੀ ਕਿ ਜਿਸ ਤਰ੍ਹਾਂ 1333 ਸਾਲ ਪਹਿਲਾਂ ਕਰਬਲਾ ਦੇ ਸਥਾਨ ਤੇ ਹਜ਼ਰਤ ਮੁਹੰਮਦ ਸਾਹਿਬ ਦੇ ਦੋਹਤਰੇ ਹਜਰਤ ਇਮਾਮ ਹੁਸੈਨ, ਉਸ ਦੇ ਪੁੱਤਰਾਂ ਤੇ ਸਬੰਧੀਆਂ ਨੂੰ ਸ਼ਹੀਦ ਕੀਤਾ ਗਿਆ ਸੀ, ਉਸੇ ਤ੍ਰਰ੍ਹਾਂ ਬਲਕਿ ਉਸ ਤੋਂ ਕਿਤੇ ਵੱਧ ਅਣਮਨੁੱਖੀ, ਦਰਿੰਦਗੀ ਨਾਲ ਸੂਬਾ ਸਰਹੰਦ ਵਜ਼ੀਦ ਖਾਂ ਨੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ ਨੂੰ ਜੀਂਦੇ ਨੀਹਾਂ ਵਿੱਚ ਚਿਣਾ ਕੇ ਅਤੇ ਬਾਅਦ ਵਿੱਚ ਕਤਲ ਕਰਕੇ ਸ਼ਹੀਦ ਕੀਤਾ ਗਿਆ ਸੀ। ਸ਼ੀਆ ਮੁਸਲਮਾਨ 'ਕਰਬਲਾ' ਦੀ ਇਸ ਮੰਦਭਾਗੀ ਘਟਨਾ ਨੂੰ ਅੱਜ ਤੱਕ ਨਹੀਂ ਭੁੱਲੇ ਅਤੇ ਹਰ ਸਾਲ ਉਸ ਸਬੰਧਤ ਮਹੀਨੇ ਵਿੱਚ 40 ਦਿਨਾਂ ਦਾ ਸੋਗ ਰੱਖਦੇ ਹਨ। ਇਸਤਰੀਆਂ ਆਪਣੀਆਂ ਚੂੜੀਆਂ ਭੰਨ ਦਿੰਦੀਆਂ ਹਨ। ਪੂਰੇ 40 ਦਿਨ ਹਾਰ-ਸ਼ਿੰਗਾਰ ਨਹੀਂ ਕਰਦੀਆਂ। ਇਨ੍ਹਾਂ ਦਿਨਾਂ ਵਿੱਚ ਸ਼ੀਆ ਮੁਸਲਮਾਨ ਕੋਈ ਖੁਸ਼ੀ ਦਾ ਤਿਉਹਾਰ ਨਹੀਂ ਮਨਾਉਂਦੇ। ਲਗਭਗ 13-14 ਸਦੀਆਂ ਤੱਕ ਵੀ 'ਕਰਬਲਾ' ਦੀ ਘਟਨਾ ਉਨ੍ਹਾਂ ਦੇ ਚੇਤਿਆਂ ਵਿੱਚ ਜਿਉਂ ਦੀ ਤਿਉਂ ਤਾਜ਼ੀ ਹੈ। ਪਰ ਅਫਸੋਸ ਕਿ ਸ਼ਹਾਦਤਾਂ ਵਿਚੋਂ ਹੀ ਜੰਗੀ ਸਿੱਖ ਕੌਮ ਤਿੰਨ ਸਦੀਆਂ ਦੇ ਸਮੇਂ ਵਿੱਚ ਹੀ ਆਪਣੇ ਪੁਰਖਿਆਂ ਦੀਆਂ ਲਾਸਾਨੀ ਕੁਰਬਾਨੀਆਂ ਨੂੰ ਭੁੱਲਦੀ ਜਾ ਰਹੀ ਹੈ ਖਾਸ ਕਰਕੇ ਅਜੋਕੀ ਨੌਜੁਆਨ ਪੀੜ੍ਹੀ ਤਾਂ ਆਪਣੇ ਇਸ ਸ਼ਹਾਦਤਾਂ ਵਾਲੇ ਮੁਲਵਾਨ ਵਿਰਸੇ ਤੋਂ ਉਕੀ ਹੀ ਅਣਜਾਣ ਲਗਦੀ ਹੈ। ਇਸ ਲਈ ਜਾਂ ਤਾ ਸਾਡੇ ਬਜੁਰਗਾਂ ਦੀ ਸਿਖਿਆ ਦੀ ਘਾਟ ਹੈ ਜਾਂ ਫਿਰ ਸਾਡਾ ਨੌਜਵਾਨ ਵਰਗ ਜਾਣ ਬੁਝ ਕੇ ਆਪਣੀ ਮੌਜ ਮਸਤੀ ਕਾਰਨ ਇਨ੍ਹਾਂ ਨੂੰ ਵਿਸਾਰਦਾ ਜਾ ਰਿਹਾ ਹੈ।

'ਨਿੱਕੀਆਂ ਜਿੰਦਾਂ, ਵੱਡਾ ਸਾਕਾ' ਸੱਚਮੁੱਚ ਹੀ ਹਰ ਮਨੁੱਖ ਦੀ ਸੋਚ ਤੋਂ ਬਹੁਤ ਦੂਰ ਦੀ ਗੱਲ ਹੈ। ਪੋਹ ਦੇ ਮਹੀਨੇ ਦੀ ਅੰਤਾਂ ਦੀ ਠੰਡ, ਉੱਤੋਂ ਠੰਡਾ ਬੁਰਜ ਅਤੇ ਬਿਨਾ ਕਿਸੇ ਗਰਮ ਕੱਪੜੇ ਕੰਬਲੀ/ਰਜਾਈ ਆਦਿ ਤੋਂ ਰਾਤਾਂ ਗੁਜਾਰਨੀਆਂ ਹੀ ਆਪਣੇ ਆਪ ਵਿੱਚ ਕਿਸੇ ਅਣਮਨੁੱਖੀ ਤਸੀਹੇ ਤੋਂ ਘੱਟ ਨਹੀਂ ਸੀ। 7 ਅਤੇ 9 ਸਾਲ ਦੇ ਬੱਚਿਆਂ ਨੂੰ ਪਹਿਲਾਂ ਲਾਲਚ, ਫੇਰ ਡਰਾਵੇ ਅਤੇ ਆਖੀਰ ਵਿੱਚ ਜਿੰਦੇ ਜੀਅ ਕੰਧਾਂ ਵਿੱਚ ਚਿਣਨ ਦਾ ਅਤਿ ਦਾ ਜੁਲਮੀ ਫੁਰਮਾਨ ਵਜ਼ੀਰ ਖਾਂ ਲਈ ਤਾਂ ਭਾਵੇਂ ਫ਼ਖਰ ਦੀ ਗੱਲ ਸੀ ਪਰ ਬਾਕੀ ਸਭ ਲਈ ਕੰਬਣੀ ਛੇੜਨ ਦੇ ਤੁਲ ਸੀ। ਪਰ ਮਾਤਾ ਗੁਜਰੀ ਦੇ ਪੋਤੇ ਦਾਦੀ ਦੀ ਹਰ ਨਸੀਅਤ ਨੂੰ ਪਰਵਾਨ ਕਰਦੇ ਹੋਏ ਨਾ ਰੱਤਾ ਡੋਲੇ, ਨਾ ਥਿੜਕੇ ਸਗੋਂ ਬੋਲੇ ਸੋ ਨਿਹਾਲ ਦੇ ਨਾਹਰੇ ਲਾਉਂਦੇ ਹੋਏ ਆਪਣੇ ਸਿਰੜ ਤੇ ਸਿਦਕ ਦਾ ਸਬੂਤ ਦਿੰਦੇ ਰਹੇ ਅਤੇ ਸੂਬੇ ਸਰਹਿੰਦ ਵਜ਼ੀਰ ਖਾਨ ਦੀ ਤਾਕਤ ਨੂੰ ਵੰਗਾਰਦੇ ਰਹੇ। ਵਾਕਿਆ ਹੀ ਵਜ਼ੀਰ ਖਾਨ ਅੰਦਰੋਂ ਤਾਂ ਜਰੂਰ ਹੀ ਲੱਜਤ ਹੋਇਆ ਹੋਵੇਗਾ। ਖੈਰ ! ਜਦੋਂ ਕੰਧ ਮੋਢਿਆਂ ਤੱਕ ਪੁੱਜ ਗਈ ਸੀ ਤਾਂ ਦੋਨੋਂ ਜਿੰਦਾਂ ਬੇ ਹੋਸ਼ ਹੋ ਗਈਆਂ ਸਨ ਤੇ ਇਸੇ ਹਾਲਤ ਵਿੱਚ ਮੁੜ ਠੰਡੇ ਬੁਰਜ ਭੇਜ ਦਿੱਤੇ ਗਏ ਸਨ। ਇਹ ਮੰਦਭਾਗਾ ਦਿਨ 25 ਦਸੰਬਰ 1704 ਦਾ ਸੀ। 26 ਦਸੰਬਰ ਬਿਲਕੁਲ ਸ਼ਾਂਤ ਰਿਹਾ ਤੇ 27 ਦਸੰਬਰ ਨੂੰ ਫਿਰ ਕਚਹਿਰੀ ਸਦਿਆ ਗਿਆ ਅਤੇ ਸਮਾਣੇ ਦੇ ਜਲਾਦ ਭਰਾਵਾਂ ਸ਼ਾਸ਼ਲ ਬੇਗ ਅਤੇ ਬਾਸ਼ਲ ਬੇਗ ਤੋਂ ਦੋਨੋਂ ਨਿੱਕੀਆਂ ਜਿੰਦਾ ਦੇ ਸਿਰ ਕਤਲ ਕਰਵਾਕੇ ਸ਼ਹੀਦ ਕਰਵਾ ਦਿੱਤਾ ਸੀ।

ਸ. ਬੀਰਦਵਿੰਦਰ ਸਿੰਘ ਜੀ ਨੇ ਆਪਣੇ ਖੋਜ ਤੱਥਾਂ ਦੇ ਆਧਾਰ ਤੇ ਇਹ ਸਮਾਂ 9.45 ਤੋਂ 11.00 ਵਜੇ ਦਾ ਦੱਸਿਆ ਹੈ ਤੇ ਇਸ ਸਮੇਂ ਹਰ ਸਿੱਖ ਭਾਵੇਂ ਉਹ ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਵੱਸ ਰਿਹਾ ਹੋਵੇ, ਇਸ ਸਮੇਂ ਸਤਿਨਾਮ-ਵਾਹਿਗੁਰੂ ਦਾ ਜਾਪ ਕਰਨ ਹੀ ਤਾਕੀਦ ਕੀਤੀ ਹੈ। ਸ਼ਾਇਦ ਹੀ ਉਨ੍ਹਾਂ ਦੀ ਇਸ ਵਡਮੁੱਲੀ ਤੇ ਨੇਕ ਸਲਾਹ ਨੂੰ ਅਮਲ ਵਿੱਚ ਲਿਆਂਦਾ

ਜਾਂਦਾ ਹੋਵੇ।

ਬੱਚੇ ਹੀ ਕਿਸੇ ਕੌਮ/ਦੇਸ਼ ਦਾ ਭਵਿੱਖ ਹੁੰਦੇ ਹਨ। ਜਿਸ ਕੌਮ ਦੇ ਬੱਚੇ-ਨੌਜੁਆਨ ਆਪਣੇ ਵੱਡਿਆਂ ਦੇ ਸਾਕੇ ਭੁਲਕੇ ਆਪਣੇ ਵੱਖਰੇ ਰਾਹ ਚੁਣ ਲੈਂਦੇ ਹਨ ਉਹ ਕੌਮਾਂ ਬਹੁਤੀ ਦੇਰ ਤੱਕ ਜਿੰਦਾ.ਨਹੀਂ ਰਹਿੰਦੀਆਂ।ਸਿੱਖ ਕੌਮ ਕੋਈ 550 ਸਾਲ ਪੁਰਾਣੀ ਹੈ ਪਰ ਇਸ ਦੇ ਇਤਿਹਾਸ ਦਾ ਹਰ ਪੰਨਾ ਸ਼ਹਾਦਤਾਂ-ਕੁਰਬਾਨੀਆਂ ਨਾਲ ਲਾਲ ਹੋਇਆ ਪਿਆ ਹੈ। ਇਸ ਦਾ ਹਰ ਪੰਨਾ ਬੀਰ ਰਸ ਨਾਲ ਭਰਿਆ ਪਿਆ ਹੈ ਤੇ ਲੂੰ ਕੰਢੇ ਖੜੇ ਕਰਨ ਵਾਲਾ ਹੈ। ਅਜੋਕੇ ਯੁਗ ਤੋਂ ਲੈ ਕੇ ਇਕ ਦੋ ਦਹਾਕੇ ਪਿਛੇ ਮੁੜ ਕੇ ਵੇਖੀਏ ਤਾਂ ਲਗਦੈ ਅਣਖੀਆਂ ਦੀ ਕੌਮ 'ਚੋਂ ਅਣਖ ਮੱਠੀ ਹੋ ਗਈ ਹੈ। ਗ਼ੈਰਤ ਖਤਮ ਹੋ ਗਈ ਹੈ। ਕੌਮ ਦੇ ਗੌਰਵਮਈ ਲਾਸਾਨੀ ਇਤਿਹਾਸ ਤੋਂ ਅਣਜਾਣ ਜਾਪਦਾ ਹੈ ਸਾਡਾ ਨੌਜਵਾਨ ਵਰਗ। ਜਿੰਨਾਂ ਕੇ ਸਾਂ ਦੀ ਖਾਤਰ ਸਾਡੇ ਵਡੇਰੇ ਜਿੰਦੇ ਨੀਹਾਂ ਵਿੱਚ ਚਿਣੇ ਗਏ ,ਖੋਪਰੀਆਂ ਲੁਹਾ ਗਏ, ਦੇਗਾਂ ਵਿੱਚ ਉਬਾਲੇ ਗਏ, ਆਰਿਆਂ ਦੇ ਦੰਦਿਆਂ ਵਿੱਚ ਪਿਸੇ ਗਏ, ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਭੁੱਲ ਕੇ ਕੇਸ ਕਟਾਉਣਾ ਅੱਜ ਦਾ ਫੈਸ਼ਨ ਬਣ ਗਿਆ ਹੈ। ਸਰਦਾਰ ਦੀ ਬਜਾਏ ਬਾਬੂ ਅਖਵਾਉਣਾ ਜ਼ਿਆਦਾ ਪਸੰਦ ਹੈ।

ਕਈ ਵਾਰੀ ਸੋਚਦੇ ਸੋਚਦੇ ਹੰਭ-ਹਾਰ ਕੇ ਬੈਠ ਜਾਂਦਾ ਹੈ ਕਿ ਏਨੀ ਜਿੰਦਾ ਦਿਲ ਕੌਮ ਦੇ ਗੱਭਰੂ ਮੁੰਡੇ-ਕੁੜੀਆਂ ਕਿਹੜੇ ਰਾਹਾਂ ਤੇ ਤੁਰ ਰਹੇ ਹਨ। ਆਪਣੇ ਆਪ ਨਾਲ ਸਿੰਘ ਜਾਂ ਕੌਰ ਲਵਾਉਣ ਵਿੱਚ ਰੱਤਾਵੀ ਫ਼ਖਰ ਨਹੀਂ ਸਮਝਦੇ। ਦਰਅਸਲ ਉਨ੍ਹਾਂ ਅੰਦਰੋਂ ਹੀ ਸਿੱਖੀ ਦੀ ਭਾਵਨਾ ਦਿਨ ਪ੍ਰਤੀ ਦਿਨ ਖਤਮ ਹੁੰਦੀ ਜਾ ਰਹੀ ਹੈ।ਜਦ ਕਿ ਦੁਨੀਆਂ ਭਰ ਵਿੱਚ ਸਿੱਖੀ ਦੀ ਆਪਣੀ ਹੀ ਇੱਕ ਵੱਖਰੀ ਸ਼ਾਨਾਮੱਤੀ ਪਹਿਚਾਣ ਹੈ, ਰੋਹਬ ਹੈ। ਫਿਰ ਵੀ ਪਤਾ ਨਹੀਂ ਕਿਉਂ ਨਹੀਂ ਅਸੀਂ ਦਿਲੋਂ ਇਸ ਪ੍ਰਤੀ ਸਮਰਪਿਤ ਹੁੰਦੇ। ਆਮ ਕਿਹਾ ਜਾਂਦਾ ਹੈ ਕਿ ਪੱਛਮੀ ਸਭਿਅਤਾ ਦੇ ਪ੍ਰਭਾਵ ਥਲੇ ਇਹ ਸਭ ਕੁਝ ਹੋ ਰਿਹਾ ਹੈ ਪਰ ਜੇ ਧਿਆਨ ਨਾਲ ਸੋਚੀਏ ਤਾਂ ਬਾਹਰਲੇ ਦੇਸ਼ਾਂ ਵਿੱਚ ਸਾਨੂੰ ਬਹੁਤ ਸਾਰੇ ਅਜਿਹੇ ਸਚੇ-ਸੁੱਚੇ ਸਿੱਖ ਮਿਲ ਸਕਣਗੇ, ਜੋ ਸਿੱਖੀ ਦੇ ਘਰ ਵਾਲੇ ਸਿੱਖਾਂ ਵਿਚੋਂ ਨਹੀਂ। ਕਈਆਂ ਨੇ ਤਾਂ ਆਪਣੇ ਬੱਚੇ ਵੀ ਬਚਪਨ ਤੋਂ ਹੀ ਸਿੱਖ ਬਣਾਏ ਹੋਏ ਹਨ। ਬਾਕੀ ਬਹਾਨੇ ਜਿੰਨੇ ਮਰਜ਼ੀ ਬਣਾ ਲਵੋ।

ਚਲੋ ! ਬਾਹਰਲੇ ਦੇਸ਼ਾਂ ਦੀ ਗੱਲ ਛੱਡੋ, ਸਾਡੇ ਪੰਜਾਬ ਵਿੱਚ ਹੀ ਹਰ ਸਿੱਖ ਘਰ ਵਿੱਚ ਮੰਦੜਾ ਹਾਲ ਹੈ। ਸਾਡੇ ਆਪਣੇ ਲੜਕੇ ਘੋਨ-ਮੋਨ ਹੋਈ ਫਿਰਦੇ ਹਨ। ਲੜਕੀ ਤਾਂ ਸ਼ਾਇਦ ਹੀ ਹੋਵੇ ਜੋ ਪੂਰਨ ਕੇਸਾਧਾਰੀ ਹੋਵੇ ਜਾਂ ਭਰਵੱਟੇ ਆਦਿ ਨਾ ਕਟਾਉਂਦੀ ਹੋਵੇ। ਕਿਹੜੇ ਉਲਟੇ ਰਾਹਾਂ ਨੂੰ ਤੁਰੀ ਹੋਈ ਹੈ, ਸਾਡੀ ਨੌਜੁਆਨ ਪੀੜ੍ਹੀ। ਬਹੁਤ ਹੀ ਗੰਭੀਰ ਮਸਲਾ ਹੈ। ਹਰ ਰਾਗੀ, ਢਾਡੀ, ਕਵੀਸ਼ਰ, ਕਥਾਵਾਚਕ ਇਥੋਂ ਤੱਕ ਕਿ ਬਾਬੇ ਵੀ ਇਹੀ ਰੋਲਾ ਪਾ ਰਹੇ ਹਨ ਕਿ ਅਸੀਂ ਸਿੱਖੀ ਨਾਲੋਂ ਟੁਟਦੇ ਜਾ ਰਹੇ ਹਾਂ। ਵਿਰਸੇ ਨੂੰ ਭੁਲਦੇ ਜਾ ਰਹੇ ਹਾਂ। ਸਿੱਖੀ ਨਾਲ ਸਬੰਧਤ ਬਹੁਤ ਸਾਰਾ ਸਾਹਿਤ ਵੀ ਰਚਿਆ ਜਾ ਰਿਹਾ ਹੈ। ਬਹੁਤ ਸਾਰੇ ਰਸਾਲੇ ਛਪ ਰਹੇ ਹਨ, ਪਰ ਇਨ੍ਹਾਂ ਪੜ੍ਹੂ ਕੌਣ? ਗੱਭਰੂਆਂ ਪਾਸ ਤਾਂ ਮੋਬਾਇਲਾਂ, ਇੰਟਨੈਟ ਆਦਿ ਤੋਂ ਹੀ ਵਿਹਲ ਨਹੀਂ, ਧਾਰਮਿਕ ਸਾਹਿਤ ਕਿਥੋਂ ਪੜ੍ਹਨ? ਉਕਾ ਹੀ ਰੁਚੀ ਨਹੀਂ ਉਨ੍ਹਾਂ ਦੀ। ਇਹੀ ਕਾਰਨ ਹੈ ਇਹ ਵੱਡੀਆਂ ਸ਼ਹਾਦਤਾਂ, ਸਾਕੇ, ਕੁਰਬਾਨੀਆਂ ਸਾਡੇ ਚੇਤਿਆਂ ਵਿੱਚ ਠਹਿਰ ਨਹੀਂ ਰਹੀਆਂ। ਹਮੇਸ਼ਾਂ ਨਰੋਆ ਸਾਹਿਤ ਹੀ ਸਹੀ ਸੇਧ ਦਿੰਦਾ ਹੈ ਪਰ ਅਸਲੀਅਤ ਇਹ ਹੈ ਕਿ ਸਾਡੇ ਪਾਸ ਪੜ੍ਹਨ ਦੀ ਵਿਹਲ ਹੀ ਨਹੀਂ, ਨਰੋਏ ਸਾਹਿਤ ਨੂੰ ਦੀ ਕਰਾਂਗੇ।

ਅੱਜ-ਕੱਲ 'ਚਾਰ ਸ਼ਾਹਿਬਜ਼ਾਦੇ' ਪੰਜਾਬੀ ਫਿਲਮ ਬਹੁਤ ਹੀ ਚਰਚਾ ਵਿੱਚ ਪੰਜਾਬ ਸਮੇਤ ਕਈ ਰਾਜਾਂ ਨੇ ਵੀ ਇਹ ਫਿਲਮ ਟੈਕਸ ਮੁਕਤ ਕਰ ਦਿੱਤੀ ਹੈ। ਸਿੱਖੀ ਲਈ ਬੇਹੱਦ ਲਾਹੇਵੰਦ ਸਾਬਤ ਹੋਵੇਗੀ। ਸੋ ਹਰ ਸਿੱਖ ਬੱਚਾ, ਜੁਆਨ ਬਜ਼ੁਰਗ ਇਸ ਫਿਲਮ ਨੂੰ ਜ਼ਰੂਰ ਦੇਖੇ। ਖੈਰ ! ਸਿੱਖ ਵੀ ਵੇਖ ਰਹੇ ਤੇ ਹੋਰਾਂ ਨੂੰ ਵੇਖਣੀ ਚਾਹੀਦੀ ਹੈ। ਜੇ ਸੁਹਿਰਦਤਾ ਨਾਲ ਇਸ ਨੂੰ ਵੇਖਣ ਉਪਰੰਤ ਦਿਲ ਦੀ ਆਵਾਜ਼ ਸੁਣੀ ਜਾਵੇ ਤਾਂ ਜ਼ਰੂਰ ਹੀ ਇਕ ਵਾਰੀ ਹਲੂਣਾ ਤਾਂ ਆਵੇਗਾ ਹੀ ਅਤੇ ਅਮਲ ਦੀ ਵੀ ਉਮੀਦ ਕੀਤੀ ਜਾਂਦੀ ਹੈ।

ਪਹਿਲਾਂ ਵੀ ਗੱਲ ਕੀਤੀ ਸੀ ਕਿ ਨੌਜਵਾਨ ਹੀ ਕਿਸੇ ਕੌਮ ਦਾ, ਦੇਸ਼ ਦਾ ਸਰਮਾਇਆ ਹੁੰਦੇ ਹਨ। ਉਨ੍ਹਾਂ ਨੇ ਕੱਲ ਨੂੰ ਵਾਗ ਡੋਰ ਸੰਭਾਲਣੀ ਹੁੰਦੀ ਹੈ। ਸੋ ਸਾਡੇ ਸਿੱਖ ਨੌਜੁਆਨਾਂ ਨੂੰ ਇਸ ਪ੍ਰਤੀ ਸੁਹਿਰਦ ਹੋਣ ਦੀ ਲੋੜ ਹੈ।ਆਪਣੇ ਇਸ ਗੌਰਵਮਈ, ਇਤਿਹਾਸ ਤੇ ਫ਼ਖਰ ਹੋਣਾ ਚਾਹੀਦਾ ਹੈ ਤੇ ਸਿੱਖ ਅਖਵਾਉਣ ਵਿੱਚ ਮਾਣ ਕਰਨਾ ਚਾਹੀਦਾ ਹੈ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਹਰ ਇਕ ਨੂੰ ਤਾਕੀਦ ਹੈ ਖਾਸ ਕਰਕੇ ਭੁਲਿਆ-ਭਟਕਿਆਂ ਗੱਭਰੂਆਂ ਨੂੰ ਕਿ ਆਪਣੇ ਵੱਡਿਆਂ ਦੀਆਂ ਕੁਰਬਾਨੀਆਂ ਸ਼ਹਾਦਤਾਂ ਨੂੰ ਹਮੇਸ਼ਾ ਚੇਤੇ ਵਿੱਚ ਰੱਖ ਕੇ ਉਨ੍ਹਾਂ ਤੋਂ ਸੇਧ ਲੈਂਦੇ ਰਹੋ। ਆਪਣੇ-ਆਪਣੇ ਪਰਿਵਾਰ ਤੇ ਸਾਥੀਆਂ ਨੂੰ ਸੁਚੇਤ ਕਰਦੇ ਰਹੋ।

*ਦਸੰਬਰ ਮਹੀਨੇ ਸਾਹਿਬਜ਼ਾਦਿਆਂ ਦੀ ਅਦੁੱਤੀ ਸ਼ਹਾਦਤ 'ਤੇ ਵਿਸ਼ੇਸ਼:*

# ਕਟਵਾਏ ਬਾਪ ਨੇ ਬੇਟੇ ਜਹਾਂ ਖ਼ੁਦਾ ਕੇ ਲੀਏ...

*ਇਕਵਾਕ ਸਿੰਘ ਪੱਟੀ*

ਦਸੰਬਰ 1704 ਦਾ ਉਹ ਸ਼ਹੀਦੀ ਹਫ਼ਤਾ ਜਦੋਂ ਮੇਰੇ ਚੋਜੀ ਪ੍ਰੀਤਮ, ਸਾਹਿਬ-ਏ-ਕਮਾਲ, ਕਲਗੀਧਰ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਰਵਾਰ ਤੇ ਕਹਿਰ ਬਣ ਕੇ ਆਇਆ, ਜਦ ਜ਼ੁਲਮ ਦੀ ਵੀ ਅੱਤ ਹੋ ਗਈ। ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ 6 ਮਹੀਨੇ ਦੇ ਲੰਬੇ ਸਮੇਂ ਦੇ ਘੇਰੇ ਤੋਂ ਬਾਅਦ, ਕਿਸ ਤਰ੍ਹਾਂ ਜਦ ਝੂਠੀਆਂ ਕਸਮਾਂ ਖਾ ਕੇ ਦਸਮੇਸ਼ ਪਿਤਾ ਜੀ ਨੂੰ ਕਿਲ੍ਹਾ ਖਾਲੀ ਕਰਨ ਲਈ ਕਿਹਾ ਗਿਆ ਅਤੇ ਬਾਅਦ ਵਿੱਚ ਜਿਸ ਤਰ੍ਹਾਂ ਉਹਨਾਂ ਕਸਮਾਂ ਨੂੰ ਛਿੱਕੇ ਤੇ ਟੰਗ ਕੇ ਦਸਮੇਸ਼ ਪਿਤਾ ਦੇ ਭੁੱਖੇ-ਭਾਣੇ ਸਿੱਖਾਂ, ਅਤੇ ਗੁਰੂ ਸਾਹਿਬ ਦੇ ਪੂਰੇ ਪਰਿਵਾਰ ਤੇ ਹਮਲਾ ਕਰ ਦਿੱਤਾ ਗਿਆ।

ਪਿੱਛੇ ਜਾਲਮ ਫੋਜਾਂ ਦਾ ਟਿੱਡੀ ਦਲ, ਦੂਜੇ ਪਾਸੇ ਗਿਣਤੀ ਵਿੱਚ ਸਿੱਖਾਂ ਦੀ ਗਿਣਤੀ ਅਤੇ ਉਹਨਾਂ ਦਾ ਪੂਰਾ ਪਰਿਵਾਰ, ਅੱਗੇ ਸਰਸਾ ਨਦੀ ਵੀ ਚੜ੍ਹੀ ਹੋਈ ਅਤੇ ਉਤੋਂ ਪੋਹ ਦਾ ਸਰਦ ਮਹੀਨਾ ਅਤਿ ਦੀ ਠੰਡੀ ਰਾਤ ਦਾ ਸਮਾਂ ਤੇ ਅੱਗੇ ਸਰਸਾ ਦਾ ਠੰਡਾ ਪਾਣੀ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਿੰਘਾਂ ਨੇ ਆਪਣੇ ਘੋੜੇ ਸਰਸਾ ਨਦੀ ਵਿੱਚ ਠੇਲ੍ਹ ਦਿੱਤੇ। ਇਸ ਸਰਸਾ ਨਦੀ ਦੇ ਕੰਢੇ ਤੇ ਸਗਿਰੂ ਜੀ ਦਾ ਪਰਵਾਰ ਤਿੰਨ ਹਿੱਸਿਆਂ ਵਿੱਚ ਵੰਡਿਆ ਗਿਆ, ਜੋ ਮੁੜ ਕਦੇ ਮਿਲ ਨਾ ਸਕਿਆ। ਇੱਕ ਕਵੀ ਲਿਖਦਾ ਹੈ:

*ਖੁਸ਼ੀ ਨਾਲ ਕੁਰਬਾਨੀਆਂ ਦੇਣ ਚੱਲੇ,*
*ਜੋੜੀ ਏਸ ਪਾਸੇ, ਜੋੜੀ ਓਸ ਪਾਸੇ।*

ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਇੱਕ ਪਾਸੇ, ਗੁਰੂ ਕੇ ਮਹਿਲ ਇੱਕ ਪਾਸੇ ਅਤੇ ਸਤਿਗੁਰੂ ਜੀ ਦੋ ਵੱਡੇ ਸਾਹਿਬਜ਼ਾਦਿਆਂ ਅਤੇ ਗਿਣਤੀ ਦੇ ਕੁੱਲ 40 ਸਿੰਘਾਂ ਦੇ ਨਾਲ ਤੀਜੇ ਹਿੱਸੇ ਵਿੱਚ ਵੰਡੇ ਇੱਕ ਪਾਸੇ ਨੂੰ ਚੱਲ ਪਏ। ਪੂਰਾ ਪਰਿਵਾਰ ਵਿਛੜ ਗਿਆ, ਉਸ ਸਥਾਨ ਤੇ ਅੱਜ ਗੁਰਦੁਆਰਾ ਪਰਵਾਰ ਵਿਛੋੜਾ ਸਾਹਿਬ ਸਥਿਤ ਹੈ।

ਰਸਤੇ ਵਿੱਚ ਚਲਦਿਆਂ ਗੁਰੂ ਕੇ ਸਿੰਘਾ ਨੇ ਪਾਤਸ਼ਾਹ ਨੂੰ ਸਵਾਲ ਕਰ ਦਿੱਤਾ, ਪਾਤਸ਼ਾਹ ਜੀਉ! ਛੋਟੇ ਸਾਹਿਬਜ਼ਾਦੇ ਕਿੱਧਰ ਨੂੰ ਚਲੇ ਗਏ ਹਨ? ਤਾਂ ਪਾਤਸ਼ਾਹ ਮੁਸਕਰਾਉਂਦੇ ਹੋਏ ਕਹਿਣ ਲੱਗੇ, ਉਹ ਆਪਣਾ ਫਰਜ਼ ਨਿਭਾਉਣ ਲਈ ਆਪਣੀ ਮੰਜਿਲ ਨੂੰ ਚਲੇ ਗਏ ਹਨ ਤਾਂ ਸਿੱਖਾਂ ਨੇ ਦੂਜਾ ਸਵਾਲ ਕਰ ਦਿੱਤਾ ਕਿ ਸਤਿਗੁਰੂ ਜੀ ਹੁਣ ਆਪਾ ਕਿੱਧਰ ਨੂੰ ਜਾਣਾ ਹੈ ਤਾਂ ਪਾਤਸ਼ਾਹ ਫਿਰ ਬੋਲੇ ਜੋ ਕਿਸੇ ਕਵੀ ਨੇ ਬੜਾ ਸੁਹਣਾ ਲਿਖਿਆ ਹੈ:

*ਹਮਨੇ ਭੀ ਪਹੁੰਚਣਾ ਹੈ, ਉਸ ਮੁਕਾਮ ਪਰ ਜਲਦ ਤਰ।*
*ਕਟਵਾਣੇ ਹੋਂਗੇ ਜਹਾਂ ਜਾ ਕਰ, ਤੁਮਕੋ ਆਪਣੇ ਸਰ।*
*ਹੋਂਗੇ ਸ਼ਹੀਦ ਲੜ ਕਰ, ਯਹ ਦੋਨੋਂ ਪਿਸ਼ਰ।*
*ਰਹਿ ਜਾਉਂਗਾ ਇਕੇਲਾ, ਮੈਂ ਕੱਲ੍ਹ ਤੱਕ ਲੁਟਾ ਕੇ ਘਰ।*
*ਪਹਿਲੇ ਬਾਪ ਕਟਵਾਇਆ, ਅਬ ਬੇਟੇ ਕਟਵਾਉਂਗਾ,*
*ਗੁਰੂ ਨਾਨਕ ਕਾ ਬਾਗ ਹੈ, ਖ਼ੂਨ-ਏ-ਜਿਗਰ ਸੇ ਸਜਾਉਂਗਾ।*

ਇਸ ਤਰ੍ਹਾਂ ਸਤਿਗੁਰੂ ਜੀ ਸਰਸਾ ਪਰਵਾਰ ਕਰਕੇ ਚਮਕੌਰ ਦੀ ਕੱਚੀ ਗੜੀ ਵਿਚ ਪੁਜੇ, ਤਾਂ ਸਿੱਖਾਂ ਫਿਰ ਪੁੱਛ ਕੀਤੀ, ਪਾਤਸ਼ਾਹ! ਇਹ ਕਿਹੜੀ ਜਗ੍ਹਾ ਹੈ? ਤਾਂ ਦਸਮੇਸ਼ ਪਿਤਾ ਜੀ ਨੇ ਜੁਆਬ ਦਿੰਦਿਆਂ ਕਿਹਾ,

*ਜਿਸ ਖਿੱਤੇ ਮੇਂ ਕਹਿਤੇ ਥੇ ਆਣਾ, ਯਹ ਵੁਹੀ ਹੈ।*
*ਜਿਸ ਜਗ੍ਹਾ ਸੇ ਲੁਟ ਕਰ ਹੈ ਜਾਣਾ, ਯਹ ਵੁਹੀ ਹੈ।*
*ਜਿਸ ਜਗ੍ਹਾ ਪਰ ਹੈ, ਬੱਚੋਂ ਕੋ ਕਟਾਨਾ, ਯਹ ਵੁਹੀ ਹੈ।*
*ਮਾਟੀ ਕਹਿ ਦੇਤੀ ਹੈ ਟਿਕਾਣਾ, ਯਹ ਵੁਹੀ ਹੈ।*

ਇੱਥੇ ਚਮਕੌਰ ਵਿਖੇ ਚੌਧਰੀ ਬੁੱਧੀ ਚੰਦ ਦੀ ਗੜ੍ਹੀ ਨੁਮਾ ਹਵੇਲੀ ਵਿੱਚ ਸੰਸਾਰ ਦੀ ਇੱਕ ਬੇ-ਮਿਸਾਲ ਜੰਗ ਸ਼ੁਰੂ ਹੋਈ। ਦਸਮੇਸ਼ ਪ੍ਰਿਤਾ ਨੇ ਚਮਕੌਰ ਦੀ ਇਸ ਕੱਚੀ ਗੜ੍ਹੀ ਵੱਲ ਤੱਕ ਕੇ ਸਿੰਘਾਂ ਨੂੰ ਸੰਬੋਧਨ ਹੁੰਦਿਆਂ ਕਿਹਾ ਜੋ ਪਾਂਧੀ ਨਨਕਾਣਵੀ ਨੇ ਆਪਣੀ ਕਵੀਤਾ 'ਇਹ ਚਮਕੌਰ ਹੈ' ਵਿੱਚ ਇਸ ਤਰ੍ਹਾਂ ਲਿਖਿਆ ਹੈ:

ਬਿਫਰੇ ਸ਼ੇਰਾਂ ਵੱਲ ਤੱਕ ਕੇ ਕਿਹਾ ਗੋਬਿੰਦ, ਇਹ ਚਮਕੌਰ ਹੈ ਰਣ ਭਖਾਉਣ ਦੀ ਥਾਂ।

*ਆਹੂ ਲਾਹ ਕੇ ਮੁਗਲ ਚੁਗੱਤਿਆਂ ਦੇ,*
*ਨਾਲ ਖ਼ੂਨ ਦੇ ਮਹਿੰਦੀਆਂ ਲਾਉਣ ਦੀ ਥਾਂ।*
*ਰੱਤ ਪੀਣੀਆਂ ਬਿਜਲੀਆਂ ਹੱਥ ਤੋਲੋ,*
*ਦੱਸ ਲੱਖ ਗੁਲਾਮ ਲਿਤਾੜ ਸੁਟੋ।*
*ਸਿੰਘੋ ਸੂਰਿਓ! ਉਠੋ ਤੂਫਾਨ ਬਣਕੇ,*
*ਮੁਗਲ ਰਾਜ ਨੂੰ ਜੜੋਂ ਉਖਾੜ ਸੁਟੋ।*
*ਤੁਹਾਡੇ ਹੱਥ ਵਿੱਚ ਪੱਤ ਅੱਜ ਖ਼ਾਲਸੇ ਦੀ,*
*ਅੰਗ ਖ਼ਾਲਸੇ ਦਾ ਤੁਸਾਂ ਪਾਲਣਾ ਹੈ।*
*ਭਾਵੇਂ ਚਾਲੀ ਹੋ, ਐਪਰ ਨਿਡਰ ਹੋ ਕੇ,*
*ਤੁਸਾਂ ਤੇਗ ਦਾ ਜੌਹਰ ਦਿਖਾਲਣਾ ਹੈ।*
*ਅੱਗੋ ਸਿੰਘਾਂ ਨੇ ਵੀ ਜੁਆਬ ਵਿੱਚ ਕਿਹਾ,*
*ਸਤਿਗੁਰੂ ਜੀਉ!*
*ਟਿੱਡੀ ਦਲ ਵੱਲ ਤੱਕ ਕੇ ਸਿੰਘ ਗਰਜੇ,*
*ਅਸੀਂ ਖ਼ਾਲਸੇ ਹਾਂ, ਮਰਨਾ ਜਾਣਦੇ ਹਾਂ।*
*ਸਵਾ ਲੱਖ ਨਾਲ ਇੱਕ-ਇੱਕ ਭਿੜ ਜਾਈਏ,*
*ਲਾੜੀ ਮੌਤ ਨੂੰ ਵਰਨਾ ਜਾਣਦੇ ਹਾਂ।*
*ਕਲਗੀ ਵਾਲਿਆਂ ਤੇਰੀ ਆਸੀਸ ਲੈ ਕੇ,*
*ਅਸੀਂ ਵਾਂਗ ਹਿਮਾਲਿਆ ਦੇ ਡੱਟ ਜਾਂ ਗੇ।*
*ਅਸਾਂ ਪੰਥ ਗੁਲਾਮ ਨਹੀਂ ਹੋਣ ਦੇਣਾ,*
*ਭਾਵੇਂ ਕੱਟ ਦੇ, ਕੱਟ ਦੇ ਕੱਟ ਜਾਂ ਗੇ।*

ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਨੂੰ ਮੁਖਾਤਿਬ ਹੁੰਦੇ ਕਹਿਣ ਲੱਗੇ ਪਟਨਾ ਸਾਹਿਬ ਸਿੱਖੀ ਦਾ ਪੰਘੂੜਾ ਸੀ, ਜਿੱਥੇ ਖਾਲਸਾ ਖੇਡਿਆ ਹੈ, ਸ੍ਰੀ ਅਨੰਦਪੁਰ ਸਾਹਿਬ ਸਿੱਖੀ ਦਾ ਸਕੂਲ ਸੀ, ਜਿਥੇ ਖ਼ਾਲਸੇ ਨੇ ਗੁਰਮਤਿ ਦੀ ਵਿੱਦਿਆ ਗ੍ਰਹਿਣ ਕੀਤੀ ਹੈ ਅਤੇ ਅੱਜ ਇਹ ਚਮਕੌਰ ਦੀ ਕੱਚੀ ਗੜ੍ਹੀ ਮੇਰੇ ਖਾਲਸੇ ਦੀ ਯੂਨੀਵਰਸਿਟੀ ਹੈ, ਮੈਂ ਦੇਖਦਾ ਅੱਜ ਮੇਰਾ ਖਾਲਸਾ ਕਿੰਨੇ ਨੰਬਰ ਲੈ ਕੇ ਪਾਸ ਹੁੰਦਾ ਹੈ।

ਇੱਥੇ ਸੰਸਾਰ ਦਾ ਅਨੋਖਾ ਯੁੱਧ ਸ਼ੁਰੂ ਹੋਇਆ। ਇੱਕ ਪਾਸੇ ਕੱਚੀ ਗੜ੍ਹੀ ਅਤੇ ਭੁੱਖੇ ਭਾਣੇ ਗਿਣਤੀ ਦੇ ਸਿੰਘ ਦੂਜੇ ਪਾਸੇ ਲੱਖਾਂ ਦੀ ਫ਼ੌਜ ਦਾ ਲਾਓ ਲਸ਼ਕਰ। ਮੁਗਲਾਂ ਦੇ ਘੇਰਾ ਘੱਤਦਿਆਂ ਹੋਇਆ ਅਪੀਲ ਕੀਤੀ ਕਿ ਆਪਣੇ ਆਪ ਨੂੰ ਸਾਡੇ ਹਵਾਲੇ ਕਰ ਦਿੱਤਾ ਜਾਵੇ ਪਰ ਚਮਕੌਰ ਦੀ ਗੜ੍ਹੀ ਵਿੱਚੋਂ ਇੱਕੋ ਨਾਅਰਾ ਬੁਲੰਦ ਹੋਇਆ:

***ਗਗਨ ਦਮਾਮਾ ਬਾਜਿਓ ਪਰਿਓ ਨਿਸ਼ਾਨੇ ਘਾਉ॥***
***ਖੇਤ ਜੋ ਮਾਂਡਿਓ ਸੂਰਮਾ, ਅਬ ਜੂਝਣ ਕੋ ਦਾਓ॥***

ਕਾਰਣ ਕੀ ਸੀ? ਕਾਰਨ ਇਹ ਸੀ ਕਿ ਸਤਿਗੁਰੂ ਜੀ ਯੋਗ ਅਗਵਾਈ ਕਰ ਰਹੇ ਸਨ। ਪਾਤਸ਼ਾਹ ਨੇ ਸਿੰਘਾਂ ਦੀ ਡਿਊਟੀਆਂ ਲਗਾ ਦਿੱਤੀਆਂ। 5-5 ਸਿੰਘਾਂ ਦਾ ਜੱਥਾ ਗੜ੍ਹੀ ਵਿੱਚੋਂ ਬਾਹਰ ਨਿਕਲਦਾ, ਭੁੱਖੇ ਸ਼ੇਰਾਂ ਦੀ ਤਰ੍ਹਾਂ ਮੁਗਲਾਂ ਉੱਪਰ ਝਪਟ ਕਰਦਾ ਅਤੇ ਦੁਸ਼ਮਣਾ ਦਾ ਸਫਾਇਆ ਕਰਦਾ ਹੋਇਆ ਸ਼ਹਾਦਤਾਂ ਦਾ ਜਾਮ ਆਪਣੇ ਬੁਲ੍ਹਾਂ ਨਾਲ ਲਗਾ ਕੇ ਸਦਾ ਲਈ ਅਮਰ ਹੋ ਜਾਂਦਾ। ਹੌਲੀ-ਹੌਲੀ ਗੜ੍ਹੀ ਵਿੱਚੋਂ ਸਿੰਘਾਂ ਦੀ ਗਿਣਤੀ ਘੱਟਦੀ ਗਈ। ਕੁੱਝ ਸਿੰਘਾਂ ਨੇ ਆ ਕੇ ਪਾਤਸ਼ਾਹ ਨੂੰ ਬੇਨਤੀ ਕੀਤੀ, ਸਤਿਗੁਰੂ ਜੀਓ, ਆਪ ਜੀ ਅਤੇ ਦੋਵੇਂ ਸਾਹਿਬਜ਼ਾਦੇ ਕਿਸੇ ਤਰ੍ਹਾਂ ਬੱਚ ਕੇ ਇੱਥੋਂ ਨਿਕਲ ਜਾਵੋ ਤਾਂ ਕਿ ਆਪ ਸੱਭ ਦੀ ਜਾਨ ਬਚ ਸਕੇ, ਪਰ ਦਸਮੇਸ਼ ਪਿਤਾ ਸਿੰਘਾਂ ਨੂੰ ਕਹਿਣ ਲੱਗੇ "ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਓ? ਤੁਸੀਂ ਸੱਭ ਮੇਰੇ ਸਾਹਿਬਜ਼ਾਦੇ ਹੋ।" ਇਹ ਸੁਣ ਕੇ ਸੱਭ ਸਿੰਘ ਚੁੱਪ ਕਰ ਗਏ।

ਸਿੰਘਾਂ ਦੀ ਗਿਣਤੀ ਘੱਟਦੀ ਦੇਖ ਕੇ ਅਤੇ ਚੜ੍ਹਦੀ ਕਲਾ ਵਿੱਚ ਸਿੰਘਾਂ-ਵੱਲੋਂ ਸ਼ਹਾਦਤਾਂ ਪੀਣ ਦੇ ਦ੍ਰਿਸ਼ਾਂ ਨੂੰ ਦੇਖਕੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੇ ਆ ਕੇ ਪਾਤਸ਼ਾਹ ਕੋਲ ਬੇਨਤੀ ਕੀਤੀ, ਕਿ ਪਿਤਾ ਜੀ, ਮੈਨੂੰ ਵੀ ਆਗਿਆ ਦੇਵੋ, ਮੈਂ ਵੀ ਦੁਸ਼ਮਣ ਨਾਲ ਦੋ ਹੱਥ ਕਰਨੇ ਚਾਹੁੰਦਾ ਹਾਂ। ਉਸ ਸਮੇਂ ਆਪ ਜੀ ਦੀ ਉਮਰ 18 ਵਰ੍ਹਿਆਂ ਦੇ ਕਰੀਬ ਸੀ। ਤਾਂ ਸਤਿਗੁਰੂ ਜੀ ਨੇ ਆਪਣੇ ਹੱਥੀ ਆਪਣੇ ਪੁੱਤਰ ਨੂੰ ਲਾੜੀ ਮੌਤ ਵਿਆਹੁਣ ਲਈ ਮੈਦਾਨ-ਏ-ਜੰਗ ਵੱਲ ਤੋਰਿਆ। ਬਾਬਾ ਅਜੀਤ ਸਿੰਘ ਨੇ ਵੀ ਸਪੱਸ਼ਟ ਕਰ ਦਿੱਤਾ ਜੋ ਇੱਕ ਕਵੀ ਦੀ ਜ਼ੁਬਾਨੀ ਹੈ:

***ਨਾਮ ਕਾ ਅਜੀਤ ਹੂੰ, ਜੀਤਾ ਨਹੀਂ ਜਾਊਂਗਾ,***
***ਅਗਰ ਜੀਤਾ ਭੀ ਗਿਆ, ਤੋ ਜੀਤਾ ਨਹੀਂ ਆਊਂਗਾ।***

ਬਾਬਾ ਅਜੀਤ ਸਿੰਘ ਜੀ ਮੈਦਾਨੇ ਜੰਗ ਵਿੱਚ ਉਤਰਦਿਆਂ ਹੀ ਦੁਸ਼ਮਣ ਦੱਲ ਤੇ ਇਵੇਂ ਪਏ ਕੇ ਮੁਗਲ ਅੱਲਾ, ਅੱਲਾ ਪੁਕਾਰ ਉਠੇ। ਹਰ ਪਾਸੇ ਹਾਹਕਾਰ ਮੱਚ

ਗਈ। ਇਸੇ ਤਰ੍ਹਾਂ ਸੈਂਕੜੇ ਮੁਗਲਾਂ ਦਾ ਸਫਾਇਆ ਕਰਦਿਆਂ ਹੋਇਆ, ਮੇਰੇ ਚੋਜੀ ਪ੍ਰੀਤਮ ਦੀਆਂ ਅੱਖਾਂ ਸਾਹਵੇਂ ਸਤਿਗੁਰੂ ਜੀ ਦੇ ਵੱਡੇ ਫਰਜੰਦ ਸਾਹਿਬਜ਼ਾਦਾ ਅਜੀਤ ਸਿੰਘ ਜੀ ਸ਼ਹਾਦਤ ਦਾ ਜਾਮ ਪੀ ਗਏ। ਜਦ ਇਹ ਸ਼ਹਾਦਤ ਤੱਕੀ ਤਾਂ ਪਾਤਸ਼ਾਹ ਨੇ ਜੈਕਾਰਾ ਲਗਾ ਕੇ ਉਸ ਅਕਾਲ ਪੁਰਖ ਦਾ ਧੰਨਵਾਦ ਕੀਤਾ, ਮਿਰਜ਼ਾ ਮੁਹੰਮਦ ਅਬਦੁਲ ਗਨੀ ਲਿਖਦਾ ਹੈ:

*ਸ਼ੁਕਰ ਅਕਾਲ ਕਾ ਕੀਆ ਤਬ ਉਠਾ ਕੇ ਸਰ।*
*ਔਰ ਅਰਜ਼ ਕੀ, ਕਿ ਬੰਦੇ ਪਰ ਕ੍ਰਿਪਾ ਕੀ ਕਰ ਨਜ਼ਰ।*
*ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੁਈ।*
ਬੇਟੇ ਕੀ ਜਾਂ (ਜਾਨ), ਧਰਮ ਕੀ ਖ਼ਾਤਰ ਫ਼ਿਦਾ ਹੁਈ।

ਜਦ ਬਾਬਾ ਜੁਝਾਰ ਸਿੰਘ ਨੇ ਵੱਡੇ ਵੀਰ ਦੀ ਸ਼ਹਾਦਤ ਅੱਖੀ ਡਿੱਠੀ ਤਾਂ ਆਪ ਜੀ ਨੇ ਵੀ ਆ ਕੇ ਪਿਤਾ ਗੋਬਿੰਦ ਸਿੰਘ ਨੂੰ ਅਰਜ਼ ਕੀਤੀ ਕਿ ਮੈਨੂੰ ਵੀ ਇਜ਼ਾਜ਼ਤ ਦੇਵੋ ਤਾਂ ਕਿ ਮੈਂ ਵੀ ਵੱਡੇ ਵੀਰ ਦੀ ਤਰ੍ਹਾਂ ਆਪਣਾ ਧਰਮ ਨਿਭਾ ਸਕਾਂ। ਪਾਤਸ਼ਾਹ ਨੇ ਕਿਹਾ ਮੈਨੂੰ ਕੋਈ ਇਨਕਾਰ ਨਹੀਂ ਹੈ, ਪਰ ਤੇਰੀ ਉਮਰ ਅਜੇ ਖੇਡਣ ਮੱਲ੍ਹਣ ਦੀ ਹੈ। ਤੇਰਾ ਜਿਸਮ/ਸਰੀਰ ਅਜੇ ਦੁਸ਼ਮਣਾਂ ਦੇ ਫੱਟ ਜ਼ਰਣ ਵਾਲਾ ਨਹੀਂ ਤਾਂ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ ਨੇ ਪਾਤਸ਼ਾਹ ਨੂੰ ਮੁਖ਼ਾਤਿਬ ਹੁੰਦਿਆਂ ਕਿਹਾ,

*ਲੜਨਾ ਨਹੀਂ ਆਤਾ ਮੁਝੇ, ਮਰਨਾ ਤੋ ਆਤਾ ਹੈ*
*ਖ਼ੁਦ ਬੜ੍ਹਾ ਕੇ ਗਲਾ ਤੇਗ ਪੇ, ਧਰਨਾ ਤੋ ਆਤਾ ਹੈ।*

ਤਾਂ ਪਾਤਸ਼ਾਹ ਨੇ ਵੱਡੇ ਪੁੱਤਰ ਦੀ ਤਰ੍ਹਾਂ ਛੋਟੇ ਸਾਹਿਬਜ਼ਾਦੇ ਨੂੰ ਵੀ ਹੱਥੀ ਤਿਆਰ ਕਰਕੇ ਮੌਤ ਵਿਆਹੁਣ ਲਈ ਵਿਦਾ ਕੀਤਾ ਅਤੇ ਆਪਣੇ ਲਖਤੇ ਜਿਗਰ ਨੂੰ ਮੈਦਾਨੇ-ਏ-ਜੰਗ ਵਿੱਚ ਤੋਰਦਿਆਂ ਕਿਹਾ ਜੋ ਬੜਾ ਸੋਹਣਾ ਲਿਖਿਆ ਹੈ:

*ਲੈ ਜਾਉ ਸਿਧਾਰੋ ਤੁਮਹੇ ਕਰਤਾਰ ਕਉ ਸੌਂਪਾ।*
*ਮਰ ਜਾਉ ਯਾ ਮਾਰੋ, ਤੁਮਹੇ ਕਰਤਾਰ ਕਉ ਸੌਂਪਾ।*
*ਰੱਬ ਕੋ ਨਾ ਬਿਸਾਰੋ ਤੁਮਹੇ ਕਰਤਾਰ ਕਉ ਸੌਂਪਾ।*
*ਸਿੱਖੀ ਕਉ ਉਭਾਰੋ, ਤੁਮਹੇ ਕਰਤਾਰ ਕਉ ਸੌਂਪਾ।*
ਅਤੇ ਤਮੰਨਾ ਜ਼ਾਹਰ ਕੀਤੀ:
*ਖਵਾਹਿਸ਼ ਹੈ ਤੁਮਹੇ ਤੇਗ ਚਲਾਤੇ ਹੁਏ ਦੇਖੂੰ ।*
*ਹਮ ਆਂਖ ਸੇ ਬਰਛੀ ਤੁਮਹੇ ਖਾਤੇ ਹੁਏ ਦੇਖੂੰ।*

ਸਾਹਿਬਜ਼ਾਦਾ ਜੁਝਾਰ ਸਿੰਘ ਨੇ ਆਪਣੀ ਬੀਰਤਾ ਨਾਲ ਦੁਸ਼ਮਣਾਂ ਵਿੱਚ ਭਾਜੜ ਪਾ ਦਿੱਤੀ ਅਤੇ ਆਪ ਜੀ ਨੇ ਵੀ ਦੁਸ਼ਮਣ ਦਲ ਦਾ ਆਹੂ ਲਾਹੁੰਦਿਆਂ ਹੋਇਆ ਅੰਤ ਸ਼ਹੀਦੀ ਪ੍ਰਾਪਤ ਕੀਤੀ। ਬੜਾ ਵਧੀਆ ਲਿਖਿਆ ਹੈ ਯੋਗੀ ਅੱਲਾ ਯਾਰ ਖਾਂ ਨੇ:

*ਲਾਖੋਂ ਕੀ ਜਾਨ ਲੇ ਕੇ, ਦਲੇਰੋਂ ਨੇ ਜਾਨ ਦੀ,*
*ਸਤਿਗੁਰੂ ਗੋਬਿੰਦ ਕੇ, ਸ਼ੇਰੋਂ ਨੇ ਜਾਨ ਦੀ।*

ਇਸ ਤਰ੍ਹਾਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਫਰਜੰਦਾਂ ਨੇ ਚਮਕੌਰ ਦੀ ਧਰਤੀ ਉੱਪਰ ਆਪਣੀ ਸ਼ਹਾਦਤ ਦਿੱਤੀ ਅਤੇ ਛੋਟੇ ਸਾਹਿਬਜ਼ਾਦਿਆਂ ਨੇ ਸਰਹੰਦ ਦੀ ਧਰਤੀ ਤੇ ਆਪਣੇ ਆਪ ਨੂੰ ਨੀਹਾਂ ਵਿੱਚ ਚਿਣਵਾ ਕੇ ਸਿੱਖੀ ਦੀ ਨੀਂਹ ਹੋਰ ਮਜਬੂਤ ਕਰ ਦਿੱਤੀ। ਸ਼ਹੀਦੀ ਪ੍ਰਵਾਨ ਕਰ ਲਈ ਪਰ ਵਜੀਰ ਖਾਨ ਦੇ ਕਿਸੇ ਵੀ ਤਰ੍ਹਾਂ ਦੇ ਲਾਲਚ ਵਿੱਚ ਆ ਕੇ ਆਪਣਾ ਧਰਮ ਛੱਡਣਾ ਪ੍ਰਵਾਨ ਨਾ ਕੀਤਾ। ਇਹਨਾਂ ਨੂੰ ਦੋਹਾਂ ਸਾਕਿਆਂ ਨੂੰ 'ਸਾਕਾ ਚਮਕੌਰ' ਅਤੇ 'ਸਾਕਾ ਸਰਹੰਦ' ਦੇ ਨਾਮ ਨਾਲ ਜਾਣਿਆ ਜਾਂਦਾ ਹੈ ਤੇ ਹਰ ਸਾਲ ਦਸੰਬਰ ਦੇ ਉਸ ਕਹਿਰੀ ਹਫ਼ਤੇ ਨੂੰ ਯਾਦ ਕੀਤਾ ਜਾਂਦਾ ਹੈ।

ਧੰਨ ਸੀ ਜੇਰਾ ਮੇਰੇ ਕਲਗੀਆਂ ਵਾਲੇ ਦਾ, ਜਿਹਨਾਂ ਨੇ ਆਪਣੇ ਪੁੱਤਰਾਂ ਦੀ ਸ਼ਹਾਦਤ ਨੂੰ ਸਾਹਮਣੇ ਦੇਖ ਕੇ ਸਾਨੂੰ ਆਪਣੇ ਪੁੱਤਰਾਂ ਦਾ ਮਾਣ ਦਿੱਤਾ। ਬੜਾ ਸੁਹਣਾ ਲਿਖਦਾ ਹੈ ਇੱਕ ਕਵੀ

*ਦੋਂਹ ਨੇ ਧਰਤੀ ਚਮਕੌਰ ਦੀ ਰੰਗ ਦਿੱਤੀ,*
*ਦੋ ਸਰਹੰਦ ਦੀ ਧਰਤੀ ਸ਼ਿੰਗਾਰ ਗਏ ਨੇ।*

ਸ਼ਾਇਦ ਇਸੇ ਕਰਕੇ ਲਿਖਿਆ ਹੈ, ਯੋਗੀ ਅੱਲਾ ਯਾਰ ਖਾਂ ਨੇ

*ਬੱਸ ਏਕ ਹੀ ਤੀਰਥ ਹੈ ਹਿੰਦ ਮੇਂ ਯਾਤਰਾ ਕੇ ਲੀਏ।*
*ਕਟਵਾਏ ਬਾਪ ਨੇ ਬੇਟੇ ਜਹਾਂ ਖ਼ੁਦਾ ਕੇ ਲੀਏ।*

ਵੱਡੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਸਿੱਖਾਂ ਨੇ ਇਕੱਠੇ ਹੋ ਕਰ ਕੇ ਗੁਰਮਤਾ ਕੀਤਾ ਕਿ ਦਸਮੇਸ਼ ਪਿਤਾ ਗੜ੍ਹੀ ਖਾਲੀ ਕਰ ਜਾਣ। ਪਾਤਸ਼ਾਹ ਨੇ ਬੇਨਤੀ ਪ੍ਰਵਾਨ ਕਰਦਿਆਂ ਰਾਤ ਸਮੇਂ ਦੁਸ਼ਮਣਾਂ ਨੂੰ ਲਲਕਾਰ ਕੇ ਗੜ੍ਹੀ ਵਿੱਚੋਂ ਨਿਕਲੇ ਨਾਲ ਭਾਈ ਦਇਆ ਸਿੰਘ ਜੀ ਦਾ ਜ਼ਿਕਰ ਆਉਂਦਾ

ਹੈ। ਰਾਤ ਦੇ ਹਨੇਰੇ ਵਿੱਚ ਜਦ ਆਪ ਜੀ ਗੜੀ ਛੱਡ ਕੇ ਆਪਣੀ ਅਗਲੇ ਪੰਧ ਵੱਲ ਨੂੰ ਵੱਧ ਰਹੇ ਸਨ ਤਾਂ ਰਸਤੇ ਵਿੱਚ ਅਚਾਨਕ ਆਪ ਜੀ ਦੇ ਚਰਨਾਂ ਨੂੰ ਠੋਕਰ ਲੱਗੀ ਅਤੇ ਆਪ ਜੀ ਡਿੱਗਦੇ-ਡਿਗਦੇ ਸੰਭਲ ਗਏ ਅਤੇ ਅੱਗੇ ਨੂੰ ਹੋ ਤੁਰੇ ਨੇ। ਪਿੱਛੇ ਆ ਰਹੇ ਭਾਈ ਦਇਆ ਸਿੰਘ ਜੀ ਨੇ ਜਦ ਤੱਕਿਆ ਕਿ ਪਾਤਸ਼ਾਹ ਜੀ ਦੀ ਠੋਕਰ ਕਿਸ ਚੀਜ਼ ਨਾਲ ਲੱਗੀ ਹੈ ਤਾਂ ਅੱਖਾਂ ਵਿੱਚੋਂ ਛਮ-ਛਮ ਨੀਰ ਵਹਿ ਤੁਰਿਆ, ਤੱਕ ਕੇ ਦੰਗ ਰਹਿ ਗਏ, ਇਹ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਮ੍ਰਿਤਕ ਸਰੀਰ ਪਿਆ ਹੋਇਆ ਸੀ ਆਪ ਜੀ ਨੇ ਆਪਣਾ ਕਮਰਕੱਸਾ ਖੋਲ੍ਹਿਆ ਅਤੇ ਉਸ ਮ੍ਰਿਤਕ ਸਰੀਰ ਨੂੰ ਢੱਕਣ ਲੱਗੇ ਕਿ ਮੇਰੇ ਚੋਜੀ ਪ੍ਰੀਤਮ ਦਸਮੇਸ਼ ਪਿਤਾ ਨੇ ਪਿੱਛੇ ਦੇਖ ਕੇ ਕਹਿਣ ਲੱਗੇ ਸਿੰਘ ਜੀ, ਆਹ ਕੀ ਕਰਨ ਲੱਗੇ ਜੇ? ਤਾਂ ਅੱਗੋ ਭਾਈ ਦਇਆ ਸਿੰਘ ਜੀ ਕਹਿਣ ਲੱਗੇ, ਪਾਤਸ਼ਾਹ ਇਹ ਬਾਬਾ ਅਜੀਤ ਸਿੰਘ ਜੀ ਦਾ ਮ੍ਰਿਤਕ ਸਰੀਰ ਤੱਕ ਕੇ ਮੇਰੇ ਕਦਮ ਰੁੱਕ ਗਏ ਨੇ, ਮੈਂ ਤਾਂ ਸਿਰਫ ਆਪਣਾ ਫਰਜ਼ ਅਦਾ ਕਰ ਰਿਹਾ ਹਾਂ, ਤਾਂ ਧੰਨ ਮੇਰੇ ਦਸਮੇਸ਼ ਪਿਤਾ ਕਹਿਣ ਲੱਗੇ, ਕਿਸੇ ਕਵੀ ਉਸ ਸਮੇਂ ਦੇ ਹਾਲਤ ਨੂੰ ਕਾਲਪਨਿਕ ਰੂਪ ਵਿੱਚ ਬੜੇ ਹੀ ਖੂਬਸੂਰਤ ਲਫਜ਼ਾਂ ਨਾਲ ਲਿਖਿਆ ਹੈ:

ਸੁਣ ਕੇ ਬਾਤ, ਗੁਰੂ ਜੀ ਬੋਲੇ! ਕਹਿਣ ਲੱਗੇ, ਓ ਗੁਰਸਿੱਖਾ!

*ਧਰਮ ਕੀ ਰਾਹ ਪੇ ਜੋ ਹੈਂ ਮਰਤੇ,*
*ਨਹੀਂ ਕਫ਼ਨ ਕਿਸਮਤ ਮੇਂ ਲਿਖਾ।*
*ਔਰ ਭੀ ਕਿਤਨੇ ਲਾਲ ਹੈਂ ਮੇਰੇ,*
*ਜਿਨਹੋਂ ਨੇ ਯਹਾਂ ਸ਼ਹੀਦੀ ਪਾਈ।*
*ਪੁਰਜਾ-ਪੁਰਜਾ ਕਟ ਮਰੇ,*
*ਪਰ ਦੁਸ਼ਮਣ ਕੋ ਨਾ ਪਿੱਠ ਦਿਖਲਾਈ।*
*ਫਿਰ ਏਕ ਕੇ ਸੰਗ ਪਿਆਰ ਜਤਾਨਾ,*
*ਯਹ ਕਹੀਂ ਕਾ ਇਨਸਾਫ ਨਹੀਂ ਹੈ।*
*ਬੇਟੇ-ਬੇਟੇ ਮੇਂ ਜੋ ਫ਼ਰਕ ਸਮਝੇ,*
*ਐਸਾ ਭੀ ਕੋਈ ਬਾਪ ਨਹੀਂ ਹੈ।*

ਗੱਲ ਕੀ ਸਾਨੂੰ ਸਾਰੇ ਪੰਥ ਨੂੰ ਆਪਣੇ ਪੁੱਤਰਾਂ ਵਾਲਾ ਮਾਣ ਦਿੱਤਾ, ਪਰ ਅੱਜ ਅਫਸੋਸ ਅਤਿ ਅਫਸੋਸ ਕਿ ਅੱਜ ਅਸੀਂ ਪਾਤਸ਼ਾਹ ਦੀਆਂ ਕੁਰਬਾਨੀਆਂ, ਸਿੱਖਿਆਵਾਂ, ਗੁਰਮਤਿ ਅਸੂਲਾਂ ਨੂੰ ਭੁੱਲ ਕੇ ਆਪ ਹੀ ਬੇਦਾਵਾ ਲਿਖ ਕੇ ਦੇ ਰਹੇ ਹਾਂ। ਅੱਜ ਆਪਣੇ ਅੰਦਰ ਝਾਤ ਮਾਰ ਕੇ ਆਪਾ ਪੜਚੋਲ ਕਰਨ ਦੀ ਲੋੜ ਹੈ ਕਿ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕੀ ਬਣਾਇਆ ਸੀ ਅਤੇ ਅਸੀਂ ਕੀ ਬਣ ਗਏ ਹਾਂ? ਸਾਡੇ ਵਾਸਤੇ ਗੁਰੂ ਜੀ ਨੇ ਆਪਣਾ ਸਾਰਾ ਪਰਵਾਰ ਕੁਰਬਾਨ ਕਰ ਦਿੱਤਾ ਪਰ ਧੰਨ ਓਏ ਸਿੱਖੋ! ਅੱਜ ਕੁੜੀ ਮਾਰਾਂ ਵਿੱਚ ਤੁਹਾਡੀ ਗਿਣਤੀ ਵੱਧ, ਸ਼ਰਾਬ ਪੀਣ ਵਾਲਿਆ ਵਿੱਚ ਤੁਹਾਡੀ ਗਿਣਤੀ ਵੱਧ, ਜਾਤਾਂ-ਪਾਤਾਂ ਵਿੱਚ ਫਸੇ ਤੁਸੀਂ, ਬ੍ਰਹਾਮਣੀ ਕਰਮਕਾਂਢਾਂ ਵਿੱਚ ਹੋਏ ਚੂਰ ਤੁਸੀਂ, ਤੇ ਮੇਰੇ ਨੌਜਵਾਨ ਵੀਰਾਂ/ਭੈਣਾਂ ਨੇ ਗੁਰੂ ਦੀ ਸਿੱਖਿਆ ਤਾਂ ਕੀ ਮੰਨਣੀ ਸੀ ਅੱਜ ਕੇਸ-ਦਾਹੜੀਆਂ ਕਟਵਾ ਕੇ ਉਸਦਾ ਬਖਸ਼ਿਆਂ ਰੂਪ ਵੀ ਨਹੀਂ ਰਹਿਣ ਦਿੱਤਾ। ਅੱਜ ਮੁੜ ਆਉ ਖਾਲਸਾ ਜੀਉ! ਆਪਣਾ ਵਿਰਸਾ ਸੰਭਾਲੀਏ!! ਆਪਣਾ ਘਰ ਸੰਭਾਲੀਏ। ਗੁਰੂ ਸਾਹਿਬ ਦੀਆਂ ਕੁਰਬਾਨੀਆਂ ਦਾ ਸਹੀ ਮੁੱਲ ਸਾਬਤ-ਸੂਰਤ ਦਸਤਾਰ ਸਿਰੇ ਹੋ ਕੇ ਪਾਈਏ ਵੇਖੋ ਕਿੰਨਾ ਮਾਣ ਦਿੱਤਾ ਸੀ ਤੁਹਾਨੂੰ ਤੇ ਅਸੀਂ ਕੀ ਬਣੇ ਫਿਰਦੇ ਹਾਂ। ਆਉ ਅੱਜ ਦਸੰਬਰ ਦੇ ਇਸ ਸ਼ਹੀਦੀ ਹਫਤੇ ਵਿੱਚ ਉਹਨਾਂ ਦੀ ਉਹ ਪਵਿੱਤਰ ਧਰਤੀ ਨੂੰ ਨਤਮਸਤਕ ਹੋ ਕੇ ਆਪਣੇ ਸੁੱਤੇ ਹੋਏ ਜਮੀਰਾਂ ਅਤੇ ਅਣਖ ਨੂੰ ਜਗਾਈਏ ਕਿਤੇ ਇਹ ਵੀ ਇੱਕ ਮੇਲੇ ਦੀ ਤਰ੍ਹਾਂ ਹੀ ਨਾ ਲੰਘ ਜਾਵੇ:

*ਜਾਗੇ ਅਣਖ਼ ਚਮਕੌਰ ਨੂੰ ਵੇਖਦਿਆਂ ਹੀ,*
*ਸੁੱਤਾ ਜਿੱਥੇ ਅਜੀਤ ਜੁਝਾਰ ਤੇਰਾ।*
*ਢੱਠੇ ਹੋਏ ਸੱਭ ਦਿਲ ਖਲੋ ਜਾਂਦੇ,*
*ਚਿਣਿਆ ਕੰਧਾਂ ਵਿੱਚ ਵੇਖ ਪਰਵਾਰ ਤੇਰਾ।*

ਅੰਤ ਵਿੱਚ ਇਕ ਦਰਦੀ ਦਿਲ ਸ਼ਾਇਰ ਦੀਆਂ ਕੁੱਝ ਸਤਰਾਂ ਲਿਖ ਕੇ ਕਲਮ ਨੂੰ ਰੋਕਦਾ ਹਾਂ:

*ਮੈਂ ਡੁਬਦੇ ਵੇਖਦਾਂ ਸੂਰਜ ਤੇ ਚੜ੍ਹਦੇ ਚੰਨ ਵੇਖਦਾ ਹਾਂ।*
*ਇੱਥੇ ਔਕੜਾਂ ਵਿੱਚ ਇਸ਼ਕ ਨੂੰ, ਆਨੰਦ ਵੇਖਦਾ ਹਾਂ।*

----- 0 -----

# 'ਨਿੱਕੀਆ ਜਿੰਦਾਂ ਵੱਡਾ ਸਾਕਾ'

*ਜਸਪ੍ਰੀਤ ਕੌਰ 'ਸੰਘਾ'*

ਸਿੱਖ ਧਰਮ ਦਾ ਇਤਿਹਾਸ ਕੁਰਬਾਨੀਆਂ ਨਾਲ ਭਰਿਆ ਹੋਇਆ ਹੈ। ਇਹ ਉਹ ਇਤਿਹਾਸ ਹੈ ਜੋ ਗੁਰੂ ਦੇ ਪਿਆਰਿਆ ਨੇ ਆਪਣੇ ਲਹੂ ਦੀ ਸਿਆਹੀ ਬਣਾ ਕੇ ਲਿਖਿਆ ਹੈ। ਸਮੇਂ-ਸਮੇਂ ਦੀਆਂ ਹਕੂਮਤਾਂ ਨੇ ਸਿੱਖ ਧਰਮ ਨੂੰ ਖਤਮ ਕਰਨ ਲਈ ਆਪਣੀ ਪੂਰੀ ਵਾਹ ਲਾਈ ਪਰ ਗੁਰੂ ਦੇ ਪਿਆਰਿਆ ਨੇ ਆਪਾ ਕੁਰਬਾਨ ਕਰਕੇ ਸਿੱਖੀ ਨੂੰ ਬਚਾਇਆ। ਗੁਰੂ ਅਰਜਨ ਦੇਵ ਜੀ ਨੇ ਸ਼ਹਾਦਤ ਦੇ ਜੋ ਮੁੱਢ ਬੰਨ੍ਹਿਆ ਉਹ ਨਿਰੰਤਰ ਜਾਰੀ ਹੈ। ਸਿੱਖ ਧਰਮ ਦੀ ਰੱਖਿਆ, ਉਸ ਦੀ ਚੜ੍ਹਦੀ ਕਲਾ ਲਈ ਅਨੇਕਾਂ ਸ਼ਹਾਦਤਾਂ ਹੋਈਆਂ, ਪਰ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਦੀ ਸ਼ਹਾਦਤ ਨੇ ਮੁਗਲ ਸਮਰਾਜ ਦੀਆਂ ਨੀਹਾਂ ਨੂੰ ਢਹਿ-ਢੇਰੀ ਕਰ ਸਿੱਖੀ ਦੀਆਂ ਨੀਹਾਂ ਨੂੰ ਮਜਬੂਤ ਕੀਤਾ। 'ਸਾਕਾ ਚਮਕੌਰ ਸਾਹਿਬ' ਤੇ 'ਸਾਕਾ ਸਰਹਿੰਦ' ਇਤਿਹਾਸ ਦੇ ਉਹ ਸੁਨਹਿਰੀ ਪੰਨੇ ਹਨ ਜਿੰਨਾ ਉੱਤੇ ਹਰ ਸਿੱਖ ਨੂੰ ਮਾਣ ਹੈ। ਸ਼ਹਾਦਤ ਦੀ ਜੋ ਮਿਸਾਲ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਲਾਡਲੇ ਫਰਜੰਦਾਂ ਨੇ ਦਿੱਤੀ ਉਸਦਾ ਕੋਈ ਸਾਨੀ ਨਹੀਂ ਹੈ। ਸਾਹਿਬਜ਼ਾਦਿਆਂ ਦੀ ਇਸ ਬਹਾਦਰੀ, ਨਿਡਰਤਾ, ਸੂਰਬੀਰਤਾ ਕਾਰਨ ਹੀ ਅੱਜ ਸਿੱਖੀ ਦੇ ਨਿਸ਼ਾਨ ਸਾਹਿਬ ਪੰਜਾਬ ਜਾਂ ਭਾਰਤ ਵਿੱਚ ਹੀ ਨਹੀਂ ਬਲਕਿ ਦੁਨੀਆਂ ਦੇ ਹਰ ਕੋਨੇ ਵਿੱਚ ਝੂਲ ਰਹੇ ਹਨ।

ਦਸੰਬਰ 1704 ਦਾ ਸਮਾਂ ਜੋ ਕਲਗੀਧਰ ਪਿਤਾ ਤੇ ਉਨ੍ਹਾਂ ਦੇ ਪਰਿਵਾਰ 'ਤੇ ਕਹਿਰ ਬਣ ਕੇ ਟੁੱਟਿਆ। ਛੇ ਮਹੀਨੇ ਦੀ ਕਿਲਾਬੰਦੀ ਤੋਂ ਬਾਅਦ ਜਦੋਂ ਉਨ੍ਹਾਂ ਗਿਣਤੀ ਦੇ ਕੁਝ ਸਿੰਘਾਂ ਨਾਲ ਮੁਗਲਾਂ 'ਤੇ ਭਰੋਸਾ ਕਰ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕੀਤਾ ਤਾਂ ਮੁਗਲ ਕੁਰਾਨ ਦੀਆਂ ਖਾਧੀਆਂ ਕਸਮਾ ਭੁੱਲ ਗਏ ਤੇ ਭੁੱਖੇ ਭਾਣੇ ਸਿੰਘਾਂ ਉੱਤੇ ਹਮਲਾ ਕਰ ਦਿੱਤਾ। ਪੋਹ ਦਾ ਸਰਦ ਮਹੀਨਾ, ਅਤਿ ਦੀ ਠੰਡੀ ਰਾਤ ਦਾ ਸਮਾਂ ਤੇ ਸਰਸਾ ਦਾ ਠਾਠਾਂ ਮਾਰਦਾ ਪਾਣੀ। ਇਸੇ ਸਰਸਾ ਨਦੀ ਦੇ ਕਿਨਾਰੇ ਗੁਰੂ ਜੀ ਦਾ ਪਰਿਵਾਰ ਤਿੰਨ ਹਿੱਸਿਆਂ ਵਿੱਚ ਵੰਡਿਆ ਗਿਆ। ਮਾਤਾ ਗੁਜਰ ਕੌਰ ਜੀ ਤੇ ਛੋਟੇ ਸਾਹਿਬਜ਼ਾਦੇ ਇਕ ਪਾਸੇ, ਗੁਰੂ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਤੇ ਭਾਈ ਮਨੀ ਸਿੰਘ ਇੱਕ ਪਾਸੇ ਅਤੇ ਗੁਰੂ ਗੋਬਿੰਦ ਸਿੰਘ ਜੀ, ਵੱਡੇ ਸਾਹਿਬਜ਼ਾਦੇ ਅਤੇ 40 ਸਿੰਘ ਇੱਕ ਪਾਸੇ। ਸਰਸਾ ਨੂੰ ਪਾਰ ਕਰ ਕੇ ਗੁਰੂ ਜੀ ਵੱਡੇ ਸਾਹਿਬਜ਼ਾਦੇ ਅਤੇ 40 ਸਿੰਘ ਚਮਕੌਰ ਦੀ ਕੱਚੀ ਗੜ੍ਹੀ ਵਿੱਚ ਪਹੁੰਚ ਗਏ। ਸਿੱਖਾਂ ਨੇ ਦਸ਼ਮੇਸ਼ ਪਿਤਾ ਤੋਂ ਪੁਛਿਆ ਕਿ ਇਹ ਕਿਹੜੀ ਜਗ੍ਹਾ ਹੈ ਤਾਂ ਦਸ਼ਮੇਸ਼ ਪਿਤਾ ਜੀ ਨੇ ਜੁਆਬ ਦਿੱਤਾ:

*"ਜਿਸ ਖਿੱਤੇ ਮੇ ਹਮ ਕਹਤੇ ਥੇ ਆਨਾ, ਯਹ ਵੁਹੀ ਹੈ*
*ਕੱਲ੍ਹ ਲੂਟ ਕੇ ਹੈ ਜਿਸ ਜਗਾ ਸੇ ਜਾਨਾ, ਯਹ ਵੁਹੀ ਹੈ*
*ਜਿਸ ਜਗ੍ਹਾ ਪੇ ਹੈ ਬੱਚੋ ਕੋ ਕਟਾਨਾ, ਯਹ ਵੁਹੀ ਹੈ*
*ਮਾਟੀ ਕਹੇ ਦੇਤੀ ਹੈ ਠਿਕਾਣਾ, ਯਹ ਵੁਹੀ ਹੈ"*

(ਗੰਜਿ ਸ਼ਹੀਦਾ)

ਇਸੇ ਕੱਚੀ ਗੜ੍ਹੀ ਵਿੱਚ 22 ਦਸੰਬਰ 1704 ਨੂੰ ਸੰਸਾਰ ਦਾ ਬੇਮਿਸਾਲ ਯੁੱਧ ਹੋਇਆ। ਇੱਕ ਪਾਸੇ ਥੱਕੇ ਟੁੱਟੇ ਭੁੱਖੇ ਧਿਆਏ, ਠੰਢ ਦੇ ਮਾਰੇ ਚਾਲੀ ਸਿੰਘ ਤੇ ਦੂਜੇ ਪਾਸੇ ਦੱਸ ਲੱਖ ਦੀ ਮੁਗਲ ਫੌਜ। ਗੁਰੂ ਜੀ ਨੇ ਵਿਉਂਤ ਬਣਾਈ ਅਤੇ ਪੰਜ-ਪੰਜ ਸਿੰਘਾਂ ਦਾ ਜੱਥਾ ਮੈਦਾਨ ਵਿੱਚ ਭੇਜਣਾ ਸ਼ੁਰੂ ਕੀਤਾ। ਸਿੰਘ ਮੈਦਾਨ ਵਿੱਚ ਜਾਂਦੇ ਸਾਰ ਹੀ ਤੀਰਾਂ ਦੀ ਬੁਛਾੜ ਨਾਲ ਵੈਰੀਆਂ ਦੀਆਂ ਛਾਤੀਆਂ ਚੀਰ ਦਿੰਦੇ। ਜਦੋਂ ਤੀਰ ਮੁੱਕ ਜਾਂਦੇ ਤਾਂ ਫਿਰ ਨੇਜੇ ਜਾਂ ਬਰਛੇ ਨਾਲ ਵੈਰੀਆਂ ਨੂੰ ਵਿੰਨਦੇ। ਜਦੋਂ ਬਰਛਾ ਜੁਆਬ ਦੇ ਦਿੰਦਾ ਤਾਂ ਸ੍ਰੀ ਸਾਹਿਬ ਨਾਲ ਦੁਸ਼ਮਣਾਂ ਨੂੰ ਮਾਰ ਮੁਕਾਉਂਦੇ ਤੇ ਵੈਰੀਆਂ ਦੇ ਆਹੂ ਲਾਉਂਦੇ ਜੰਗ ਦੇ ਮੈਦਾਨ ਵਿੱਚ ਸ਼ਹੀਦੀ ਪ੍ਰਾਪਤ ਕਰ ਜਾਂਦੇ। ਗੜ੍ਹੀ ਅੰਦਰ ਸਿੰਘਾਂ ਦੀ ਗਿਣਤੀ ਘੱਟਣ ਲੱਗੀ। ਇਹ ਦੇਖ ਕੇ ਗੁਰੂ ਜੀ ਦੇ ਲਖਤੇ ਜਿਗਰ ਬਾਬਾ ਅਜੀਤ ਸਿੰਘ ਜੀ ਨੇ ਜੰਗ ਦੇ ਮੈਦਾਨ ਵਿੱਚ ਜਾਣ ਲਈ ਗੁਰੂ ਜੀ ਤੋਂ ਆਗਿਆ ਮੰਗੀ। ਯੋਗੀ ਅੱਲਾ ਯਾਰ ਖਾਂ ਨੇ ਇਸ ਬਾਰੇ 'ਗੰਜਿ ਸ਼ਹੀਦਾ' ਵਿੱਚ ਬਹੁਤ ਸੁੰਦਰ ਲਿਖਿਆ ਹੈ:

"ਨਾਮ ਕਾ ਅਜੀਤ, ਜੀਤਾ ਨਾ ਜਾਊਗਾ,
ਜੀਤਾ ਤੋਂ ਸ਼ੇਰ ਹਾਰ ਕੇ, ਵਾਪਸ ਨਾ ਆਊਂਗਾ"

ਗੁਰੂ ਜੀ ਬੜੇ ਖੁਸ਼ ਹੋਏ ਤੇ ਆਪਣੇ ਹੱਥੀ ਕਲਗੀ ਸਜਾ

ਤੀਰ ਕਮਾਨ ਸਜਾ ਇੱਕ ਨੇਜਾ ਤੇ ਸ੍ਰੀ ਸਾਹਿਬ ਦੇ ਬਾਬਾ ਅਜੀਤ ਸਿੰਘ ਜੀ ਨੂੰ ਪੰਜ ਸਿੰਘਾਂ ਦੇ ਜੱਥੇ ਨਾਲ ਵੈਰੀਆਂ ਨਾਲ ਜੂਝਣ ਲਈ ਭੇਜਿਆ। ਸਾਹਿਬਜ਼ਾਦਾ ਅਜੀਤ ਸਿੰਘ ਜੰਗ ਦੇ ਮੈਦਾਨ ਵਿੱਚ ਪੂਰੀ ਸੂਰਬੀਰਤਾ ਨਾਲ ਲੜੇ ਤੇ ਸੈਂਕੜੇ ਮੁਗਲਾਂ ਦਾ ਸਫਾਇਆ ਕਰਦੇ ਹੋਏ ਦਸ਼ਮੇਸ਼ ਪਿਤਾ ਦੀਆਂ ਅੱਖਾਂ ਸਾਹਮਣੇ ਸ਼ਹਾਦਤ ਦਾ ਜਾਮ ਪੀ ਗਏ। ਸਾਹਿਬਜ਼ਾਦਾ ਅਜੀਤ ਸਿੰਘ ਦੀ ਬਹਾਦਰੀ ਦਾ ਦ੍ਰਿਸ਼ ਯੋਗੀ ਅੱਲਾ ਯਾਰ ਖਾਂ ਨੇ ਬਹੁਤ ਸੁੰਦਰ ਬਿਆਨ ਕੀਤਾ ਹੈ:

*"ਸਾਬਾਸ਼ 'ਪਿਸਰ' ! ਖ਼ੂਬ ਦਲੇਰੀ ਸੇ ਲੜੇ ਹੋ*
*ਹਾਂ, ਕਿਉ ਨਾ ਹੋ ਗੋਬਿੰਦ ਕੇ ਦਰਜੰਦ ਬੜੇ ਹੋ"*

ਆਪਣੇ ਵੀਰ ਨੂੰ ਸ਼ਹੀਦ ਹੁੰਦਿਆਂ ਦੇਖ ਛੋਟਾ ਵੀਰ ਜੁਝਾਰ ਸਿੰਘ ਵੀ ਉਨ੍ਹਾਂ ਕੋਲ ਜਾਣ ਲਈ ਉਤਾਵਲਾ ਹੋ ਉਠਿਆ ਤੇ ਦਸ਼ਮੇਸ਼ ਪਿਤਾ ਕੋਲੋਂ ਆਪਣੇ ਵੀਰ ਕੋਲ ਜਾਣ ਦੀ ਇਜ਼ਾਜ਼ਤ ਮੰਗਦਾ ਹੋਇਆ ਆਖਦਾ ਹੈ:

*"ਭਾਈ ਸੇ ਬਿਛੜ ਕਰ ਹਮੇ ਜੀਨਾ ਨਹੀਂ ਭਾਤਾ*
*ਸੋਨਾ ਨਹੀਂ, ਖਾਨਾ ਨਹੀਂ, ਪੀਨਾ ਨਹੀਂ ਭਾਤਾ"*

ਗੁਰੂ ਜੀ ਨੇ ਸਾਹਿਬਜ਼ਾਦਾ ਜੁਝਾਰ ਸਿੰਘ ਨੂੰ ਵੀ ਹੱਥੀਂ ਸਜਾਇਆ ਤੇ ਅੰਤਿਮ ਵਾਰ ਉਨ੍ਹਾਂ ਦਾ ਮੁੱਖੜਾ ਚੁੰਮਿਆ ਅਤੇ ਜੰਗ ਦੇ ਮੈਦਾਨ ਵਿੱਚ ਜੂਝ ਕੇ ਸ਼ਹੀਦੀ ਦਾ ਜਾਮ ਪੀਣ ਲਈ ਆਖਿਆ ਜਿਸ ਨੂੰ ਯੋਗੀ ਅੱਲਾ ਯਾਰ ਖਾਂ ਨੇ ਬਹੁਤ ਸੁੰਦਰ ਢੰਗ ਨਾਲ ਬਿਆਨ ਕੀਤਾ ਹੈ:

*"ਜਬ ਤੀਰ ਕਲੇਜੇ ਮੇ ਲਗੇ ਸੀ ਨਹੀ ਕਰਨਾ*
*'ਉਫ਼' ਮੂੰਹ ਸੇ ਮੇਰੀ ਜਾਂ ਕਬੀ ਭੀ ਨਹੀ ਕਰਨਾ*
*ਲੋ ਜਾਉ ਸਿਧਾਰੋ ਤੁਮੇ ਕਰਤਾਰ ਕੋ ਸੋਪਾ*
*ਮਰ ਜਾਉ ਯਾ ਮਾਰੋ ਤੁਮੇ ਕਰਤਾਰ ਕੋ ਸੋਪਾ*
*ਰੱਬ ਕੋ ਨਾ ਬਿਸਾਰੋ ਤੁਮੇ ਕਰਤਾਰ ਕੋ ਸੋਪਾ*
*ਸਿੱਖੀ ਕੋ ਉਭਾਰੋ ਤੁਮੇ ਕਰਤਾਰ ਕੋ ਸੋਪਾ*
*ਵਾਹਿਗੁਰੂ ਅਬ ਜੰਗ ਕੀ ਹਿੰਮਤ ਤੁਮੇ ਬਖਸ਼ੇ*
*ਪਿਆਸੇ ਹੋ ਜਾਤੇ ਜਾਮਿ - ਸ਼ਹਾਦਤ ਤੁਮੇ ਬਖਸ਼ੇ"*

ਸਾਹਿਬਜ਼ਾਦਾ ਜੁਝਾਰ ਸਿੰਘ ਵੀ ਆਪਣੇ ਪੰਜ ਸਾਥੀਆਂ ਸਮੇਤ ਗੜ੍ਹੀ ਛੱਡ ਜੰਗ ਦੇ ਮੈਦਾਨ ਵਿੱਚ ਜੂਝ ਪਏ ਅਤੇ ਆਪਣੀ ਬੀਰਤਾ ਨਾਲ ਦੁਸ਼ਮਣਾ ਨੂੰ ਭਾਜੜ ਪਾ ਦਿੱਤੀ। ਅੰਤ ਦੁਸ਼ਮਣਾ ਨਾਲ ਲੜਦੇ-ਲੜਦੇ ਜੰਗ ਦੇ ਮੈਦਾਨ ਵਿੱਚ ਸ਼ਹਾਦਤ ਦਾ ਜਾਮ ਪੀ ਗਏ ਸਾਹਿਬ-ਏ-ਕਮਾਲ ਦੇ ਫਰਜੰਦਾ ਦੀ ਬਹਾਦਰੀ ਨੂੰ ਯੋਗੀ ਅੱਲਾ ਯਾਰ ਖਾਂ ਨੇ ਬਹੁਤ ਸੁੰਦਰ ਢੰਗ ਨਾਲ ਬਿਆਨ ਕੀਤਾ ਹੈ:

*"ਲਾਖੋ ਕੀ ਜਾਨ ਲੇ ਕੇ, ਦਲੇਰੋ ਨੇ ਜਾਨ ਦੀ*
*ਸਤਿਗੁਰੂ ਗੋਬਿੰਦ ਕੇ, ਸ਼ੇਰੋ ਨੇ ਜਾਨ ਦੀ"*

ਦਸ਼ਮੇਸ਼ ਪਿਤਾ ਨੇ ਪੁੱਤਰਾਂ ਦੀ ਸ਼ਹਾਦਤ ਤੱਕ ਅੱਖਾਂ ਵਿਚੋਂ ਹੰਝੂ ਨਹੀਂ ਕੇਰੇ ਸਗੋਂ ਜੈਕਾਰੇ ਲਗਾ ਕੇ ਉਸ ਪਰਮ ਪਿਤਾ ਦਾ ਸ਼ੁਕਰਾਨਾ ਕੀਤਾ:

*"ਬੇਟੋ ਕੇ ਕਤਲ ਹੋਨੇ ਕੀ ਪਹੁੰਚੀ ਜੂੰ ਹੀ ਖਬਰ*
*ਸ਼ੁਕਰ ਅਕਾਲ ਕਾ ਕੀਆ ਤਬ ਉਠਾ ਕੇ ਸਰ*
*ਔਰ ਅਰਜ ਕੀ ਕਿ ਬੰਦੇ ਪਰ ਕ੍ਰਿਪਾ ਕੀ ਕਰ ਨਜ਼ਰ*
*ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੁਈ*
*ਬੇਟੋ ਕੀ ਜਾਨ ਧਰਮ ਕੀ ਖਾਤਿਰ ਫਿਦਾ ਹੁਈ"*

ਵੱਡੇ ਸਾਹਿਬਜ਼ਾਦਿਆ ਦੀ ਸ਼ਹਾਦਤ ਤੋਂ ਬਾਅਦ ਬਾਕੀ ਬਚੇ ਸਿੰਘਾਂ ਨੇ ਇਕੱਠੇ ਹੋ ਗੁਰਮਤਾ ਕੀਤਾ ਕਿ ਦਸ਼ਮੇਸ਼ ਪਿਤਾ ਗੜ੍ਹੀ ਛੱਡ ਜਾਣ। ਗੁਰੂ ਜੀ ਨੂੰ ਖਾਲਸੇ ਦਾ ਹੁਕਮ ਮੰਨਣਾ ਪਿਤਾ ਤੇ ਉਨ੍ਹਾਂ ਦੁਸ਼ਮਣਾਂ ਨੇ ਲਲਕਾਰ ਕੇ ਰਾਤ ਦੇ ਹਨੇਰੇ ਵਿੱਚ ਗੜੀ ਛੱਡ ਦਿੱਤੀ।

ਇਸੇ ਤਰ੍ਹਾਂ ਦੂਸਰੇ ਪਾਸੇ ਛੋਟੇ ਸਾਹਿਜ਼ਜਾਂਦੇ ਜੋ ਮਾਤਾ ਗੁਜ਼ਰ ਕੌਰ ਜੀ ਨਾਲ ਸਨ ਉਹ ਗੰਗੂ ਬ੍ਰਾਹਮਣ ਨਾਲ ਉਸ ਦੇ ਪਿੰਡ ਸਹੇੜੀ ਚਲੇ ਗਏ ਪਰ ਲਾਲਚ ਵਿੱਚ ਆ ਕੇ ਗੰਗੂ ਨੇ ਉਨ੍ਹਾਂ ਨੂੰ ਮੋਰਿੰਡੇ ਦੇ ਚੋਧਰੀ ਕੋਲ ਪਕੜਾ ਦਿੱਤਾ ਜਿਸ ਨੇ ਅੱਗੇ ਉਨ੍ਹਾਂ ਨੂੰ ਵਜ਼ੀਰ ਖਾਂ ਕੋਲ ਲਿਜਾ ਪੇਸ਼ ਕੀਤਾ। ਸੂਬਾ ਸਰਹਿੰਦ ਨੇ ਬੱਚਿਆਂ ਨੂੰ ਤਰ੍ਹਾਂ-ਤਰ੍ਹਾਂ ਦੇ ਲਾਲਚ ਦਿੱਤੇ। ਸਾਹਿਬਜ਼ਾਦਿਆਂ ਨੂੰ ਚੰਗੀਆਂ ਖੁਰਾਕਾਂ ਉੱਚੇ ਰੁਤਬੇ, ਸੁੰਦਰ ਬੇਗਮਾਂ, ਮਹਿਲ-ਮਾੜੀਆਂ ਦੇ ਲਾਲਚ ਦਿੱਤੇ ਗਏ ਪਰ ਗੋਬਿੰਦ ਦੇ ਲਾਲ ਸਿੱਖ ਧਰਮ ਤੋਂ ਡੋਲੇ ਨਾ। ਯੋਗੀ ਅੱਲਾ ਯਾਰ ਖਾਂ ਨੇ ਸਾਹਿਬਜ਼ਾਦਿਆ ਦੇ ਭੋਲੇਪਨ ਬਾਰੇ ਬਹੁਤ ਸੁੰਦਰ ਲਿਖਿਆ ਹੈ:

*"ਮਾਸੂਮ ਹੋ ਮਜ਼ਲੂਮ ਹੋ ਦੁਨੀਆ ਸੇ ਭਲੇ ਹੋ*
*ਲਖਤੇ ਦਿਲ ਗੋਬਿੰਦ ਹੋ ਨਾਜੋ ਸੇ ਪਲੇ ਹੋ*
*ਦੁਨੀਆ ਹੁਈ ਅੰਧੇਰ ਜਬ ਆਖੋ ਸੇ ਟਲੇ ਹੋ*
*ਘਰ ਬਾਰ ਲੁਟਾ ਬ੍ਰਾਪ ਕਟਾ ਤੁਮ ਭੀ ਚਲੇ ਹੋ"*

ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਨੂੰ ਠੰਢੇ ਬੁਰਜ ਵਿੱਚ ਕੈਦ ਕੀਤਾ ਗਿਆ। ਰੋਜ ਉਨ੍ਹਾਂ ਨੂੰ ਸੂਬੇ ਦੀ ਕਚਿਹਰੀ

ਵਿੱਚ ਪੇਸ਼ ਕੀਤਾ ਜਾਂਦਾ। ਉਨ੍ਹਾਂ ਨੂੰ ਡਰਾਉਣ ਦੀ ਕੋਸ਼ਿਸ਼ ਕੀਤੀ ਜਾਂਦੀ। ਤਾਂ ਕਿ ਉਹ ਇਸਲਾਮ ਕਬੂਲ ਕਰ ਲੈਣ ਪਰ ਗੋਬਿੰਦ ਦੇ ਫਰਜੰਦ ਬੜੀ ਦਲੇਰੀ ਨਾਲ ਆਪਣੇ ਸਿੱਖ ਧਰਮ ਤੇ ਡਟੇ ਰਹੇ ਜਿਸ ਕਾਰਨ ਉਨ੍ਹਾਂ ਨੂੰ ਨੀਹਾਂ ਵਿੱਚ ਚਿਣਨ ਦੀ ਸਜਾ ਸੁਣਾਈ ਗਈ। ਨਿੱਕੀਆਂ ਮਾਸੂਮ ਜਿੰਦਾਂ ਨੂੰ ਦੀਵਾਰ ਵਿੱਚ ਚਿਣ ਦਿੱਤਾ ਗਿਆ ਪਰ ਜਦ ਦੀਵਾਰ ਮੋਢਿਆਂ ਤੱਕ ਪਹੁੰਚੀ ਤਾਂ ਉਹ ਡਿੱਗ ਗਈ। ਸਾਹਿਬਜ਼ਾਦਿਆ ਨੂੰ ਵਾਪਿਸ ਠੰਢੇ ਬੁਰਜ ਵਿੱਚ ਪਹੁੰਚਾ ਦਿੱਤਾ ਗਿਆ। ਸਾਰੀ ਰਾਤ ਦਾਦੀ ਮਾਂ ਆਪਣੇ ਪੋਤਿਆਂ ਨੂੰ ਧਰਮ ਤੇ ਪੱਕਿਆ ਕਰਦੀ ਰਹੀ। ਉਨ੍ਹਾਂ ਨੂੰ ਉਨ੍ਹਾਂ ਦੇ ਪੜ੍ਹਦਾਦਾ, ਦਾਦਾ, ਪਿਤਾ ਤੇ ਵੱਡੇ ਵੀਰਾਂ ਦੀ ਬਹਾਦਰੀ ਦੀ ਗਾਥਾ ਸੁਣਾ ਕੇ ਮਜਬੂਤ ਬਣਾਉਂਦੀ ਰਹੀ। ਇਹ ਕੁਝ 25 ਦਸੰਬਰ ਨੂੰ ਵਾਪਰਿਆ। ਡਾ: ਹਰਚੰਦ ਸਿੰਘ ਸਰਹਿੰਦੀ ਦੀ ਖੋਜ ਮੁਤਾਬਿਕ 26 ਦਸੰਬਰ ਨੂੰ ਚੁੱਪ ਛਾਈ ਰਹੀ ਅਤੇ ਆਖਰੀ ਪੇਸ਼ੀ 27 ਦਸੰਬਰ ਨੂੰ ਹੋਈ। ਮਾਤਾ ਗੁਜਰ ਕੌਰ ਨੇ ਬੱਚਿਆਂ ਨੂੰ ਆਪਣੇ ਹੱਥੀ ਤਿਆਰ ਕੀਤਾ। ਜਿਸ ਦਾ ਵਰਨਣ ਯੋਗੀ ਅੱਲਾ ਯਾਰ ਖਾਂ ਨੇ ਬਹੁਤ ਸੁੰਦਰ ਕੀਤਾ ਹੈ:

*"ਜਾਨੇ ਸੇ ਪਹਲੇ ਆਉ ਗਲੇ ਸੇ ਲਗਾ ਤੋ ਲੂੰ*
*ਕੇਸੋਂ ਕੋ ਕੰਘੀ ਕਰੂੰ ਜਰਾ ਮੂੰਹ ਧੁਲਾ ਤੋ ਲੂੰ*
*ਪਿਆਰੇ ਸਰੋ ਪੇ ਨੰਨੀ ਸੀ ਕਲਗੀ ਸਜਾ ਤੋ ਲੂੰ*
*ਮਰਨੇ ਸੇ ਪਹਲੇ ਤੁਮ ਕੋ ਮੈ ਦੁਲਹਾ ਬਨਾ ਤੋ ਲੂੰ"*

ਸਾਹਿਬਜ਼ਾਦੇ ਫਿਰ ਕਚਿਹਰੀ ਵਿੱਚ ਪੇਸ਼ ਕੀਤੇ ਗਏ ਉਨ੍ਹਾਂ ਨੂੰ ਇਸਲਾਮ ਕਬੂਲਣ ਲਈ ਕਿਹਾ ਗਿਆ। ਪਰ ਉਨ੍ਹਾਂ ਦਾ ਜੁਆਬ ਨਾਹ ਵਿੱਚ ਸੁਣ ਵਜੀਰ ਖਾਂ ਨੇ ਸਾਹਿਬਜਾਦਿਆਂ ਦਾ ਸਿਰ ਕਲਮ ਕਰਨ ਦਾ ਹੁਕਮ ਦੇ ਦਿੱਤਾ। ਸਮਾਣੇ ਦੇ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਦੋ ਜਲਾਦਾਂ ਨੇ ਗੁਰੂ ਦੇ ਲਾਲਾਂ ਦੀਆਂ ਧੌਣਾਂ ਧੜ ਨਾਲੋਂ ਵੱਖ ਕਰ ਦਿੱਤੀਆਂ ਤੇ ਇਸ ਤਰ੍ਹਾਂ ਮਾਸੂਮ ਨਿੱਕੀਆਂ ਜਿੰਦਾ ਧਰਮ ਦੀ ਖਾਤਿਰ ਕੁਰਬਾਨ ਹੋ ਗਈਆਂ।

'ਸਾਕਾ ਚਮਕੌਰ' ਤੇ 'ਸਾਕਾ ਸਰਹਿੰਦ' ਸਿੱਖ ਧਰਮ ਦੀ ਮਹਾਨਤਾ ਦੀ ਇੱਕ ਵੱਖਰੀ ਮਿਸਾਲ ਪੇਸ਼ ਕਰਦੇ ਹਨ। ਸਾਹਿਬਜ਼ਾਦਿਆ ਦੀ ਬਹਾਦਰੀ, ਅਣਖ, ਸੂਰਮਤਾਈ ਹਰ ਸਿੱਖ ਲਈ ਪ੍ਰੇਰਨਾ ਹੈ। ਸਿੱਖ ਧਰਮ ਦੀ ਨੀਂਹ ਸਾਹਿਬਜ਼ਾਦਿਆ ਦੀ ਸ਼ਹਾਦਤ ਉਤੇ ਖੜੀ ਹੈ। ਸਿੱਖੀ ਦੇ ਬਾਗ ਨੂੰ ਉਨ੍ਹਾਂ ਆਪਣਾ

ਬਾਕੀ ਸਫਾ 12 'ਤੇ

ਸਫਾ 30 ਦਾ ਬਾਕੀ

5. ਇਕਾਗਰਤਾ-ਮਨੁ ਮੇਰੇ ਧਾਵਨ ਤੇ ਛੂਟਿਓ ਕਰ ਬੈਠੋ
6. ਭਰਮ-ਸੰਸੇ ਮਿਟਾਂਦਾ ਹੈ-ਭ੍ਰਮ ਕੇ ਪਰਦੇ ਸਤਿਗੁਰ ਖੋਲੇ
7. ਸਹੀ ਮਾਰਗ-ਭੂਲੇ ਮਾਰਗੁ ਜਿਨਹਿ ਬਤਾਇਆ
8. ਰਖਿਆ-ਤਾਤੀ ਵਾਉ ਨ ਲਗਈ ਚਉਗਿਰਦ ਹਮਾਰੈ
9. ਅੰਗ ਸੰਗ-ਗੁਰੁ ਮੇਰੇ ਸੰਗਿ ਸਦਾ ਹੈ ਨਾਲੇ
10. ਨਿਰਵੈਰ ਬਣਾਂਦਾ ਹੈ-ਨ ਕੋ ਬੈਰੀ ਨਹੀ ਬਿਗਾਨਾ
11. ਡਿਸਪਲਿਨ ਸਿਖਾਂਦਾ ਹੈ-ਵਿਕਾਰਾਂ ਤੇ ਕਾਬੂ ਪਾਉਂਦਾ ਹੈ।

ਜੀਵਨ ਦੇ ਹਰ ਪਹਿਲੂ ਵਿੱਚ ਕੰਟਰੋਲ-ਭੁਖਾ ਸਭਿ ਗਵਾਈਆ

**ਸਿੱਖ ਨੇ ਗੁਰੂ ਵਾਸਤੇ ਕੀ ਕਰਨਾ ਹੈ:**

ਹੁਕਮ ਮੰਨਣਾ

ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥ ਤਿਸ ਕਾ ਨਾਮੁ ਰਖੁ ਕੰਠਿ ਪਰੋਇ॥ (ਅੰਗ 281)

ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥ (ਅੰਗ 471)

ਜਿਨੀ ਪਛਾਤਾ ਹੁਕਮ ਤਿਨ੍ ਕਦੇ ਨ ਰੋਵਣਾ॥ (ਅੰਗ 523)

ਹੁਕਮ ਨੂੰ ਗਾਵੀਏ (ਸਾਰੇ ਮਿਲਕੇ)

ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।

**ਸਿੱਟਾ:**

ਸੋ ਹੁਣ ਇਹ ਸਾਨੂੰ ਸਾਰਿਆਂ ਨੂੰ ਸਮਝ ਆ ਗਈ ਕਿ ਗੁਰੂ ਗ੍ਰੰਥ ਸਾਹਿਬ ਜੀ ਸਾਡੇ Present ਅਤੇ Permanent ਗੁਰੂ ਹਨ।

**"ਬਾਣੀ ਗੁਰੂ ਗੁਰੂ ਹੈ ਬਾਣੀ"॥**

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗਿਆਨ ਸੰਪੂਰਨ ਹੈ। ਇਸ ਗਿਆਨ ਨਾਲ ਅਸੀਂ ਲੋਕ ਸੁਖੀ ਤੇ ਪ੍ਰਲੋਕ ਸੁਹੇਲਾ ਕਰ ਸਕਦੇ ਹਾਂ। ਅਗਰ ਅਸੀਂ ਬਾਣੀ ਸਮਝ ਕੇ ਪੜ੍ਹੀਏ ਤਾਂ ਹਰ ਸ਼ੰਕੇ ਦਾ ਨਿਵਾਰਨ ਹੁੰਦਾ ਹੈ।

A precious gift from our Gurus

Always Remember:

No Gurbani - No Peace

Know Gurbani - know Peace (Enjoy)

*9819793357*

—— 0 ——

# ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਦਿਵਸ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਗੱਦੀ ਦਿਵਸ

*ਪੰਡਿਤ ਰਾਓ ਧਰੇਨਵਰ*

ਨਾਨਕਸ਼ਾਹੀ ਕਲੰਡਰ ਦੇ ਮੁਤਾਬਿਕ 24 ਨਵੰਬਰ ਬਹੁਤ ਮਹੱਤਵਪੂਰਨ ਦਿਨ ਹੈ ਕਿਉਂਕਿ ਇਸੀ ਦਿਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸ਼ਹੀਦੀ ਦਿਵਸ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਗੱਦੀ ਦਿਵਸ ਹੈ। ਸਾਡੀ 'ਜਨੇਊ' ਬਚਾਉਣ ਵਾਲੇ ਆਪਣਾ ਸੀਸ ਦੇਣ ਵਾਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬਾਬਾ ਨਾਨਕ ਦੀ ਵਿਰਾਸਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸੌਂਪ ਦਿੱਤਾ ਸੀ ਜਿਸ ਨੇ ਖਾਲਸਾ ਪੰਥ ਸਜਾ ਕੇ ਇਕ ਐਸੀ ਪਹਿਚਾਣ ਗੁਰੂ ਸਿੱਖਾਂ ਨੂੰ ਦੇ ਦਿੱਤੀ ਜਿਸ ਨੂੰ ਸਭ ਦਾ ਸਿਰ ਝੁਕ ਜਾਂਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਨਾਨਕ ਦੀ ਵਿਰਾਸਤ ਨੂੰ ਅੱਗੇ ਵਧਾਉਂਦੇ ਹੋਏ ਆਪਣੀ ਗੱਦੀ ਐਸੇ ਗੁਰੂ ਨੂੰ ਸੌਂਪ ਦਿੱਤੀ ਜੋ ਜੁਗੋ ਜੁਗ ਤੱਕ ਅਟੱਲ ਰਹਿਣਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਦਾ ਹੁਕਮ ਦੇਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕਲਮ ਤੋਂ ਇਸ ਤਰਾਂ ਲਿਖ ਦਿੱਤਾ ਕਿ ਹਰੇਕ ਗੁਰੂ ਸਿੱਖ ਦੇ ਮੂੰਹ ਤੋਂ ਹਮੇਸ਼ਾਂ ਇਹੋ ਜਪਦਾ ਹੈ ਕਿ "ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ, ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ ਜੋ ਪ੍ਰਭ ਕੋ ਮਿਲਬੋ ਚਹੇ ਖੋਜ ਸ਼ਬਦ ਮੇ ਲੇਹ। ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ ਖੁਆਰ ਹੋਏ ਸਭ ਮਿਲੇ ਕੇ ਬਚੇ ਸ਼ਰਨ ਜੋ ਹੋਏ"।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੋਲ "ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਈ" ਸੱਚ ਹੋ ਰਿਹਾ ਹੈ ਅਤੇ ਅੱਗੇ ਵੀ ਹੁੰਦਾ ਰਹੇਗਾ ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤਿਆਗ ਅਤੇ ਬਲਿਦਾਨ ਪੂਰੀ ਦੁਨੀਆ ਲਈ ਇਕ ਮਿਸਾਲ ਹੈ। ਇਤਿਹਾਸ ਦੇ ਲਗਭਗ ਸਾਰੇ ਰਾਜੇ-ਮਹਾਰਾਜੇ ਨੇ ਜ਼ਮੀਨ, ਜਾਇਦਾਦ, ਔਰਤ ਲਈ ਲੜ ਕੇ ਮਰ ਮਿੱਟ ਚੁੱਕੇ ਹਨ ਪਰ ਦੁਨੀਆ ਦੇ ਇਤਿਹਾਸ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਇੱਕ ਐਸਾ ਰਾਜਾ ਹੋਏ ਹਨ ਜੋ ਦੂਜੇ ਲਈ ਲੜ ਕੇ ਮਨੁੱਖਤਾ ਨੂੰ ਬਚਾਉਣ ਲਈ ਆਪਣਾ ਸਭ ਕੁਝ ਖੋ ਕੇ ਵੀ ਬਹੁਤ ਕੁਝ ਜਿੱਤ ਚੁੱਕੇ ਸਨ। ਆਪਣੇ ਚਾਰ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਵਾਲੇ ਔਰੰਗਜ਼ੇਬ ਨੂੰ ਵੀ 'ਜਫਰਨਾਮੇਂ' ਦੇ ਵਿੱਚ ਮਾਫ ਕਰ ਦੇਣ ਵਾਲੇ ਵਹ ਸੰਤ ਰਾਜਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਇਤਿਹਾਸ ਵਿੱਚ ਇੱਕ ਅਜਿਹਾ ਮਹਾਰਾਜਾ ਹੋਇਆ ਹੈ ਜੋ ਸਭ ਕੁਝ ਖੋਣ ਤੋਂ ਬਾਅਦ ਵੀ ਬਹੁਤ ਕੁਝ ਜਿੱਤ ਕੇ ਮਨੁੱਖਤਾ ਦਾ 'ਬਾਦਸ਼ਾਹ' ਬਣ ਗਏ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਇੱਕ ਇਹੋ ਜਿਹੇ ਨਰਮ ਦਿਲਵਾਲੇ ਸੰਤ ਰਾਜਾ ਹੋਏ ਹਨ ਜੋ ਆਪਣੇ ਤੀਰਾਂ ਦੀ ਨੋਕ ਤੇ ਸੋਨਾ ਲਗਾਉਂਦੇ ਸਨ ਤਾਂ ਕਿ ਯੁੱਧ ਸਮੇਂ ਉਨ੍ਹਾਂ ਦੇ ਤੀਰ ਨਾਲ ਮਰਨ ਵਾਲੇ ਵਿਅਕਤੀ ਦੇ ਸਸਕਾਰ ਕਰਨ ਵਿੱਚ ਆਰਥਿਕ ਮੱਦਦ ਹੋ ਸਕੇ। ਸ੍ਰੀ ਚਮਕੌਰ ਸਾਹਿਬ ਦੀ ਲੜਾਈ ਵਿੱਚ ਆਪਣੇ ਪੁੱਤਰ ਸ਼ਹੀਦ ਹੋਣ ਤੋਂ ਬਾਵਜੂਦ ਵੀ ਸਿੰਘਾਂ ਨੂੰ ਗਲੇ ਲਗਾਉਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਨੂੰ ਸਮਾਨ ਰੂਪ ਵਿੱਚ ਦੇਖਦੇ ਸਨ। ਜ਼ਦ ਸ੍ਰੀ ਆਨੰਦਪੁਰ ਸਾਹਿਬ ਵਿੱਚ ਖਾਲਸਾ ਪੰਥ ਦੀ ਸਥਾਪਨਾ ਹੋ ਰਹੀ ਸੀ ਤਦ ਵੀ ਸਾਰੇ ਵਰਗਾਂ ਦੇ ਲੋਕਾਂ ਨੂੰ ਮਿਲਾ ਕੇ ਇੱਕ ਅਜਿਹੇ ਪੰਥ ਦੀ ਸਥਾਪਨਾ ਕਰ ਦਿੱਤੀ ਸੀ ਜੋ "ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਈ" ਬੋਲ ਕੇ ਹੁਣ ਵੀ ਅੱਗੇ ਵੱਧਦਾ ਜਾ ਰਿਹਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੋਰ ਇੱਕ ਮਹੱਤਵਪੂਰਨ ਯੋਗਦਾਨ ਇਸ ਦੁਨੀਆ ਲਈ ਇਹ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਕਰਕੇ ਇਸਨੂੰ ਸਰਬਤ ਸੰਗਤ ਗੁਰੂ ਦੀ ਪਦਵੀ ਬਖਸ਼ ਕੇ ਦੇਹਧਾਰੀ ਗੁਰੂ ਪ੍ਰੰਪਰਾ ਨੂੰ ਖਤਮ ਕੀਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਨਾ ਸਿਰਫ ਸੰਤ ਰਾਜਾ ਸਨ ਬਲਕਿ ਮਹਾਨ ਲੇਖਕ ਵੀ ਸਨ ਜਿਸ ਦੇ ਕਾਰਨ 'ਜਫਰਨਾਮਾ' ਵਰਗੇ ਇਤਿਹਾਸਿਕ ਦਸਤਾਵੇਜ਼ ਗੁਰੂ ਸਾਹਿਬ ਦੀ ਕਲਮ ਤੋਂ ਨਿਕਲ ਕੇ ਆਈ ਜਿਸ ਨੂੰ ਪੜ ਕੇ ਔਰੰਗਜ਼ੇਬ ਤੜਫ-ਤੜਫ ਕੇ ਮਰ ਗਿਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਕਈ ਧਾਰਮਿਕ ਅਤੇ ਸਾਹਿਤਕ ਯੋਗਦਾਨ ਨਾ ਸਿਰਫ ਕਈ ਭਾਸ਼ਾਵਾਂ ਨੂੰ ਅਮੀਰ ਕਰ ਦਿੱਤਾ ਹੈ ਬਲਕਿ ਮੱਧ ਯੁੱਗ ਭਾਰਤ ਦਾ ਸਹੀ ਚਿੱਤਰੀਕਰਨ ਵੀ ਦਿੱਤਾ ਹੈ। ਆਪਣੇ ਰਾਜ ਵਿੱਚ 52 ਕਵੀਆਂ, ਸਾਹਿਤਕਾਰਾਂ ਨੂੰ ਆਸਰਾ ਦੇਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ੀਰਵਾਦ ਸਦਕਾ ਹੀ ਭਾਈ ਨੰਦ ਲਾਲ, ਭਾਈ ਮਨੀ ਸਿੰਘ ਵਰਗੇ ਮਹਾਨ ਲੇਖਕ ਉਭਰ ਕੇ ਆਏ ਸਨ।

ਪੂਰੇ ਹਿੰਦੁਸਤਾਨ ਨੂੰ ਆਪਣਾ ਹਿੱਸਾ ਬਣਾਉਣ ਲਈ ਬਹੁਤ ਕੋਸ਼ਿਸ਼ ਕਰਨ ਵਾਲੇ ਮੁਗਲ ਸਮਰਾਜ ਦੇ ਖਿਲਾਫ ਸੱਟ ਮਾਰ ਕੇ ਹਰ ਮੁਸ਼ਕਿਲ ਦਾ ਸਾਹਮਣਾ ਕਰਨ ਦਾ ਇਤਿਹਾਸ ਬਾਬਾ ਨਾਨਕ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਚੱਲਦਾ ਰਿਹਾ। ਹਰੇਕ ਗੁਰੂ ਨੇ ਅਖੰਡ ਭਾਰਤ ਨੂੰ ਖੰਡ-ਖੰਡ ਹੋਣ ਤੋਂ ਬਚਾਉਣ ਲਈ ਤੱਤੀ ਤਵੀ ਤੇ ਚੜ੍ਹਨ ਤੋਂ ਲੈ ਕੇ ਸੀਸ ਦੇਣ ਤੱਕ ਤਿਆਰ ਹੋ ਗਏ ਸਨ। ਇਸ ਤਿਆਗ ਅਤੇ ਬਲੀਦਾਨ ਦੇ ਇਤਿਹਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਚਾਰ ਪੁੱਤਰਾਂ ਨੂੰ ਖੋ ਜਾਣ ਤੱਕ ਚੱਲਦਾ ਰਿਹਾ। ਉਸ ਕਾਲ ਦੇ ਇਤਿਹਾਸ ਦੀ ਹਰੇਕ ਘਟਨਾ ਨੂੰ ਸਾਡੇ ਦੇਸ਼ ਦੇ ਹਰੇਕ ਭਾਸ਼ਾ ਵਿੱਚ ਲਿਖ ਕੇ ਹਰੇਕ ਸਕੂਲ ਕਾਲਜ ਵਿੱਚ ਪੜ੍ਹਾਉਣਾ ਚਾਹੀਦਾ ਪਰ ਦੁਖ ਦੀ ਗੱਲ ਤਾਂ ਇਹ ਹੈ ਕਿ ਗੁਰੂ ਦੇ ਤਿਆਗ ਅਤੇ ਬਲੀਦਾਨ ਦਾ ਪਾਠ ਸਾਡੀ ਸਿੱਖਿਆ ਵਿਵਸਥਾ ਦਾ ਹਿੱਸਾ ਵੀ ਨਹੀਂ ਹੈ। ਪੰਜਾਬ ਛੱਡ ਕੇ ਦੇਸ਼ ਦੇ ਕੋਈ ਵੀ ਰਾਜ ਦੇ ਸਿੱਖਿਆ ਸਿਲੇਬਸ ਵਿੱਚ ਗੁਰੂਆਂ ਦੇ ਬਾਰੇ ਨਹੀਂ ਲਿਖਿਆ ਗਿਆ। ਕੌਣ ਹੈ ਉਹ ਕਸੂਰਵਾਰ ਜਿਸ ਨੇ ਗੁਰੂਆਂ ਦੇ ਤਿਆਗ ਅਤੇ ਬਲੀਦਾਨ ਦੀਆਂ ਘਟਨਾਵਾਂ ਨੂੰ ਸਾਡੇ ਬੱਚਿਆਂ ਦੇ ਪਾਠ-ਕ੍ਰਮ ਦਾ ਹਿੱਸਾ ਨਹੀਂ ਬਣਾਇਆ? ਕੌਣ ਹੈ ਉਹ ਕਸੂਰਵਾਰ ਜਿਸ ਨੇ ਸਾਡੇ ਬੱਚਿਆਂ ਦੀਆਂ ਕਿਤਾਬਾਂ ਵਿੱਚ ਇਹ ਨਹੀਂ ਲਿਖਿਆ ਕਿ ਐਸੇ ਦੋ ਮਾਸੂਮ ਬੱਚਿਆਂ ਨੂੰ ਫਤਿਹਗੜ੍ਹ ਸਾਹਿਬ ਵਿੱਚ ਜਿੰਦਾ ਹੀ ਦੀਵਾਰਾਂ ਵਿੱਚ ਚਿਣਵਾਇਆ ਗਿਆ ਸੀ? ਆਖਰ ਹੈ ਕੌਣ ਉਹ ਕਸੂਰਵਾਰ ਜਿਸ ਨੇ ਸਾਡਾ 'ਜਨੇਊ' ਬਚਾਉਣ ਲਈ ਸੀਸ ਦੇਣ ਵਾਲੇ ਗੁਰੂ ਦੀ ਸ਼ਹਾਦਤ ਬਾਰੇ ਦੇਸ ਦੀ ਹਰੇਕ ਭਾਸ਼ਾ ਵਿੱਚ ਅਨੁਵਾਦ ਕਰਕੇ ਸਕੂਲ, ਕਾਲਜ, ਯੂਨੀਵਰਸਿਟੀ ਵਿੱਚ ਪੜ੍ਹਾਉਣ ਤੋਂ ਰੋਕਿਆ? ਉਸ ਕਸੂਰਵਾਰ ਨੂੰ ਲੱਭਣਾ ਪਵੇਗਾ ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਨ ਲੇਖਕ ਦੇ ਸਾਹਿਤ ਨੂੰ ਕਈ ਭਾਸ਼ਾਵਾਂ ਵਿੱਚ ਅਨੁਵਾਦ ਕਰਨ ਦੀ ਕੋਸ਼ਿਸ਼ ਵੀ ਨਹੀਂ ਕੀਤੀ। ਉਸ ਕਸੂਰਵਾਰ ਨੂੰ ਵੀ ਲੱਭਣਾ ਪਵੇਗਾ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬਣਾਇਆ ਗਿਆ ਖਾਲਸਾ ਪੰਥ ਨੂੰ ਵਿਗਾੜਨ ਦਾ ਸਾਹਸ ਕਰ ਰਿਹਾ ਹੈ? ਭਾਵੇਂ ਕੋਈ ਲੱਖ ਕੋਸ਼ਿਸ਼ ਕਰੇ, ਇੱਕ ਸਿੱਖ ਸਵਾ ਲੱਖ ਦੇ ਬਰਾਬਰ ਕਹਿ ਕੇ ਹਰੇਕ ਜਵਾਨ ਵਿੱਚ ਜੋਸ਼ ਭਰਨ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਣਾਏ ਹੋਏ ਖਾਲਸਾ ਪੰਥ ਨੂੰ ਕੋਈ ਵੀ ਵਿਗਾੜ ਨਹੀਂ ਸਕਦਾ ਕਿਉਂਕਿ ਖਾਲਸਾ ਪੰਥ ਦਿਨ ਪ੍ਰਤੀ ਦਿਨ ਮਜ਼ਬੂਤ ਹੋ ਕੇ 'ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ' ਤਾਂ ਗੁਰੂ ਦੇ ਬੋਲ ਸੱਚ ਕਰ ਰਿਹਾ ਹੈ।

9988351695

----- 0 -----

**ਸਫਾ 10 ਦਾ ਬਾਕੀ**

ਲਹੂ ਦੇ ਕੇ ਸਿੰਜਿਆ ਹੈ। ਨਿੱਕੀਆਂ ਜਿੰਦਾ ਦੀ ਵੱਡੀ ਕੁਰਬਾਨੀ ਕਾਰਨ ਹੀ ਇਹ ਬਾਗ ਅੱਜ ਵੀ ਮਹਿਕਦਾ ਹੈ। ਦਸ਼ਮੇਸ਼ ਪਿਤਾ ਦੇ ਲਾਡਲੇ ਫਰਜੰਦਾ ਨੇ ਜੋ ਸੰਦੇਸ਼ ਸਿੱਖ ਕੌਮ ਨੂੰ ਦਿੱਤਾ ਹੈ ਉਸਨੂੰ ਯੋਗੀ ਅੱਲਾ ਯਾਰ ਖਾ ਨੇ ਆਪਣੇ ਸ਼ਬਦਾਂ ਵਿੱਚ ਇਸ ਤਰ੍ਹਾਂ ਬਿਆਨ ਕੀਤਾ ਹੈ:

*"ਹਮ ਜਾਨ ਦੇ ਕੇ ਔਰੋ ਕੀ ਜਾਨੇ ਬਚਾ ਚਲੇ*
*ਸਿੱਖੀ ਕੀ ਨੀਂਵ ਹਮ ਹੈ ਸਰੋ ਪੇ ਉਠਾ ਚਲੇ*
*ਗੁਰਿਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ*
*ਸਿੰਘੋ ਕੀ 'ਸਲਤਨਤ' ਕਾ ਹੈ ਪੌਦਾ ਲਗਾ ਚਲੇ*
*ਗੱਦੀ ਸੇ ਤਖਤ ਬਸ ਅਬ ਕੌਮ ਪਾਏਗੀ*
*ਦੁਨੀਆ ਮੇ ਜਾਲਮੋ ਦਾ ਨਿਸ਼ਾ ਤੱਕ ਮਿਟਾਏਗੀ।"*

99150-33176

# ਪੰਜਾਬ ਦਾ ਪੀਰ ਬਾਬਾ ਵਾਰਿਸ ਸ਼ਾਹ ਅਤੇ ਉਸ ਦੀ 'ਹੀਰ'

*ਡਾ. ਹਰਚੰਦ ਸਿੰਘ ਸਰਹਿੰਦੀ*

ਅਠਾਰ੍ਹਵੀਂ ਸਦੀ ਵਿੱਚ ਪੰਜਾਬੀ ਬੋਲੀ ਤੇ ਸੱਭਿਆਚਾਰ ਦਾ ਮਹਾਨ ਸਰਪ੍ਰਸਤ ਤੇ ਲਾਸਾਨੀ ਸ਼ਾਇਰ, ਬਾਬਾ ਵਾਰਿਸ ਸ਼ਾਹ, ਪੰਜਾਬੀ-ਸਾਹਿਤ ਦਾ ਉਹ ਅਮਿੱਟ ਹਸਤਾਖ਼ਰ ਹੈ ਜਿਸ ਦੀ ਚੜ੍ਹਦੇ ਪੰਜਾਬ ਵਿੱਚ ਬਰਾਬਰ ਦੀ ਪੁੱਛ-ਪ੍ਰਤੀਤ ਹੈ। ਉਸ ਦੀ ਹਰ-ਦਿਲ ਅਜ਼ੀਜ਼ੀ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਉਸ ਦੀ ਸ਼ਾਹਕਾਰ ਰਚਨਾ 'ਹੀਰ' ਨੂੰ ਪੜ੍ਹਨ ਤੇ ਸੁਣਨ ਦੀ ਚੇਟਕ ਵਿੱਚ ਕਦੇ ਖੜੋਤ ਨਹੀਂ ਆਈ। ਹੁਣ ਤੱਕ ਘੱਟੋ-ਘੱਟ 120 ਕਿੱਸਾਕਾਰ ਹੀਰ-ਰਾਂਝੇ ਦੀ ਪ੍ਰੇਮ ਕਹਾਣੀ ਉੱਤੇ ਕਲਮ-ਅਜ਼ਮਾਈ ਕਰ ਚੁੱਕੇ ਹਨ, ਪਰ ਜਿਨ੍ਹਾਂ ਸਿਖ਼ਰਾਂ ਨੂੰ ਵਾਰਿਸ ਨੇ ਛੂਹਿਆ ਹੈ, ਉਹ ਹੋਰ ਕਿਸੇ ਦੇ ਹਿੱਸੇ ਨਹੀਂ ਆਇਆ। ਨਿਰਸੰਦੇਹ, ਪੰਜਾਬੀ ਸ਼ਾਇਰੀ ਦੇ ਅੰਬਰ 'ਤੇ ਇੱਕ ਭਰਵੀਂ ਤੇ ਮਨਮੋਹਕ ਉਡਾਣ ਦਾ ਨਾਂ ਹੈ ਵਾਰਿਸ ਸ਼ਾਹ।

ਵਾਰਿਸ ਸ਼ਾਹ ਨੇ ਮਾਂ-ਬੋਲੀ ਨੂੰ ਇੱਕ ਅਜਿਹੀ ਪੁਰ-ਅਸਰ ਅਤੇ ਸੁੱਚੀ ਕਿਤਾਬ ਭੇਟ ਕੀਤੀ ਹੈ, ਜਿਸ ਨੇ ਪੰਜਾਬੀ ਸਾਹਿਤ ਨੂੰ ਰੱਜ ਕੇ ਮਾਲਮਾਲ ਕੀਤਾ ਹੈ। ਇਸ ਪੁਸਤਕ ਦੁਆਰਾ ਪੰਜਾਬੀ ਸਾਹਿਤ ਵਿੱਚ ਛੱਡੀ ਮਹਿਕ ਪੰਜਾਬੀਆਂ ਨੂੰ ਸਦਾ ਮਹਿਕਾਉਂਦੀ ਤੇ ਮੰਤਰ-ਮੁਗਧ ਕਰਦੀ ਰਹੇਗੀ। ਕਮਾਲ ਦੀ ਗੱਲ ਤਾਂ ਇਹ ਹੈ ਕਿ 'ਹੀਰ' ਵਾਰਿਸ' ਜਿੱਥੇ ਪਿੰਡ ਦੀਆਂ ਸੱਥਾਂ ਵਿੱਚ ਬੜੇ ਚਾਅ ਨਾਲ ਪੜ੍ਹੀ ਤੇ ਸੁਣੀ ਜਾਂਦੀ ਹੈ, ਉੱਥੇ ਉੱਚ-ਪੱਧਰੀਆਂ ਸਾਹਿਤਕ ਗੋਸ਼ਟੀਆਂ ਵਿੱਚ ਵੀ ਬੜੀ ਗੰਭੀਰਤਾ ਨਾਲ ਵਿਚਾਰੀ ਤੇ ਸਲਾਹੀ ਜਾਂਦੀ ਹੈ।

ਵਾਰਿਸ ਸ਼ਾਹ ਅਜਿਹਾ ਪਹਿਲਾ ਸ਼ਾਇਰ ਹੈ, ਜਿਸ ਦੇ ਕਲਾਮ ਵਿੱਚ ਪੰਜਾਬੀ ਜ਼ੁਬਾਨ ਆਪਣੀ ਮੁਕੰਮਲ ਖ਼ੂਬਸੂਰਤੀ ਤੇ ਖ਼ੂਬੀਆਂ ਨਾਲ ਜਲਵਾ-ਗਰ ਹੋਈ। ਦੂਜਾ, ਉਸ ਨੇ ਪੰਜਾਬੀ ਜ਼ੁਬਾਨ ਦੇ ਗੁੱਝੇ ਨਖ਼ਰਿਆ ਨੂੰ ਰੂਪਮਾਨ ਕੀਤਾ। ਤਾਹੀਉਂ, ਉਸ ਦਾ ਕਲਾਮ ਸੁਣਦਿਆਂ ਹੀ ਬੰਦਾ ਵਜਦ ਵਿੱਚ ਆ ਜਾਂਦਾ ਹੈ ਅਤੇ ਉਸ ਦੀ ਰੂਹ ਸਰਸ਼ਾਰ ਹੋ ਜਾਂਦੀ ਹੈ। ਕਿਸੇ ਸ਼ਾਇਰ ਨੇ ਖ਼ੂਬ ਕਿਹਾ ਹੈ:

*ਵਾਰਿਸ ਸ਼ਾਹ ਦਾ ਪਾਕ ਕਲਾਮ ਪੜ੍ਹਨਾ,*
*ਬੁਰੀ ਮੱਝ ਦੀ ਚੁੰਘਣੀ ਧਾਰ ਹੈ ਜੀ।*

ਇਹੋ ਕਾਰਨ ਹੈ ਕਿ ਅੱਜ ਵੱਡੇ-ਵੱਡੇ ਕਲਮ ਦੇ ਧਨੀ ਵਾਰਿਸ ਦਾ 'ਲੋਹਾ ਮੰਨਦੇ' ਹਨ। ਪੰਜਾਬੀਆਂ ਦੇ ਸਭ ਤੋਂ ਅਜ਼ੀਜ਼ ਉਰਦੂ ਸ਼ਾਇਰ ਫੈਜ਼ ਅਹਿਮਦ ਫੈਜ਼ (1911-84) ਨੂੰ ਜਦੋਂ ਇੱਕ ਇੰਟਰਵਿਊ ਦੌਰਾਨ ਇਹ ਪੁਛਿਆ ਗਿਆ ਕਿ ਉਹ ਪੰਜਾਬੀ ਵਿੱਚ ਕਿਉਂ ਨਹੀਂ ਲਿਖਦਾ ਤਾਂ ਉਸ ਦਾ ਜਵਾਬ ਸੀ – "ਕੋਈ ਗ਼ਾਲਿਬ ਨਾਲ ਮੁਕਾਬਲਾ ਕਰਨ ਬਾਰੇ ਤਾਂ ਸੋਚ ਸਕਦਾ ਹੈ, ਪਰ ਵਾਰਿਸ ਸ਼ਾਹ ਦੇ ਖੇਤਰ ਵਿੱਚ ਦਾਖ਼ਲ ਹੋਣ ਦੀ ਹਿੰਮਤ ਤਾਂ ਕੋਈ ਸਿਰਫ਼ਿਰਿਆ ਹੀ ਕਰ ਸਕਦਾ ਹੈ। ਸੱਚਮੁੱਚ, ਪੰਜਾਬੀ ਸ਼ਾਇਰੀ ਦੇ ਖੇਤਰ ਵਿੱਚ ਵਾਰਿਸ ਨਾਲ ਆਢਾ ਲੈਣਾ, ਪਹਾੜ ਨਾਲ ਟਕਰਾਉਣ ਦੇ ਤੁਲ ਹੈ।

ਵਾਰਿਸ ਸ਼ਾਹ, ਆਪਣੀਆਂ ਲਾਸਾਨੀ ਸਾਹਿਤਕ ਖ਼ੂਬੀਆਂ ਸਦਕਾ, ਸੱਤ ਸਮੁੰਦਰੋਂ ਪਾਰ ਫ਼ਰਾਂਸ ਵਿੱਚ ਵੀ ਜਾ ਧਮਕਿਆ ਹੈ। ਇੱਕ ਫ਼ਰਾਂਸੀਸੀ ਵਿਦਵਾਨ ਡਾ. ਡੇਨਿਸ ਮਾਤਰੇਂਜ **(Denis Matringe)**, ਜਿਸ ਨੇ 'ਹੀਰ ਵਾਰਿਸ' 'ਤੇ 552 ਸਫ਼ਿਆਂ ਦਾ ਥੀਸਿਜ਼ ਲਿਖ ਕੇ ਪੈਰਿਸ ਯੂਨੀਵਰਸਿਟੀ ਤੋਂ ਪੀ.ਐਚ.ਡੀ. ਦੀ ਡਿਗਰੀ ਹਾਸਲ ਕੀਤੀ ਹੈ, ਦਾ ਕਹਿਣਾ ਹੈ-ਮੈਂ ਇਸ ਤੋਂ ਪਹਿਲਾਂ ਏਨੀ ਸੋਹਣੀ ਤੇ ਡੂੰਘੀ ਸ਼ਾਇਰੀ ਕਦੇ ਨਹੀਂ ਵੇਖੀ। ਵਾਰਿਸ ਨੇ ਆਪਣੀ ਭਾਸ਼ਾ ਨੂੰ ਆਪ ਸਿਰਜਿਆ ਹੈ, ਜਿਸ ਤਰ੍ਹਾਂ ਹੋਮਰ ਨੇ ਆਪਣੀ ਭਾਸ਼ਾ ਨੂੰ ਸਿਰਜਿਆ ਸੀ। ਵਾਰਿਸ ਤੋਂ ਪਹਿਲਾਂ ਅਜਿਹੀ ਭਾਸ਼ਾ ਮੌਜੂਦ ਨਹੀਂ ਸੀ।" (ਇਹ ਜਾਣਕਾਰੀ, ਮੋਹਨਜੀਤ ਦੀ ਡਾ. ਡੇਨਿਸ ਮਾਤਰੇਂਜ ਨਾਲ ਦਿੱਲੀ ਵਿਖੇ ਹੋਈ ਇੱਕ ਗੱਲਬਾਤ 'ਤੇ ਆਧਾਰਤ ਹੈ)।

ਸ਼ਿਪਲੇ ਦੇ 'ਐਨਸਾਈਕਲੋਪੀਡੀਆ ਆਫ਼ ਲਿਟਰੇਚਰ' ਅਨੁਸਾਰ "ਵਾਰਿਸ ਸ਼ਾਹ ਪੰਜਾਬੀ ਦਾ ਸਭ ਤੋਂ ਵੱਡਾ ਸ਼ਾਇਰ ਹੈ ਤੇ ਉਸ ਦੀ 'ਹੀਰ' ਸਰਵੋਤਮ ਰਚਨਾ I" ਜਿਲਦ I, ਪੰਨਾ 554-55।

ਵਾਰਿਸ ਸ਼ਾਹ ਖ਼ੁਦ ਵੀ ਇਹ ਮਹਿਸੂਸ ਕਰਦਾ ਹੈ ਕਿ ਕਿੱਸਾ ਹੀਰ ਲਿਖ ਕੇ ਉਸ ਨੇ ਇਕ ਨਿਵੇਕਲਾ ਤੇ ਯਾਦਗਾਰੀ ਕੰਮ ਕੀਤਾ ਹੈ। ਆਪਣੀ ਰਚਨਾ ਦੀ ਉਪਮਾ ਕਰਦਿਆਂ ਉਹ ਕਹਿੰਦਾ ਹੈ:

*ਫ਼ਿਕਰਾ ਜੋੜ ਕੇ ਖ਼ੂਬ ਦਰੁਸਤ ਕੀਤਾ,*
*ਨਵਾਂ ਫੁੱਲ ਗੁਲਾਬ ਦਾ ਤੋੜਿਆ ਈ।*

ਨਿਸੰਦੇਹ, ਵਾਰਿਸ ਨੇ ਆਪਣੀ ਇਸ ਇਕਲੌਤੀ ਰਚਨਾ ਰਾਹੀਂ ਪੰਜਾਬੀ ਸਾਹਿਤ ਦੇ ਪਿੜ ਵਿੱਚ ਇੱਕ ਅਜਿਹਾ ਝੰਡਾ ਗੱਡ ਦਿੱਤਾ ਹੈ ਜੋ ਰਹਿੰਦੀ ਦੁਨੀਆਂ ਤੱਕ ਝੂਲਦਾ ਰਹੇਗਾ।

ਸਾਹਿਤ ਸਿਰਜਣਾ ਬਾਰੇ ਗੱਲ ਕਰਦਿਆਂ, ਸੀ.ਐੱਸ. ਲੀਊਸ ਲਿਖਦਾ ਹੈ ਕਿ "ਸਾਹਿਤ ਸੱਚਾਈ ਦਾ ਸਿਰਫ਼ ਵਿਖਿਆਨ ਹੀ ਨਹੀਂ ਕਰਦਾ, ਸਗੋਂ ਉਸ ਵਿੱਚ ਵਾਧਾ ਕਰਦਾ ਹੈ। ਸਾਹਿਤ ਉਨ੍ਹਾਂ ਚੀਜ਼ਾਂ, ਜਿਨ੍ਹਾਂ ਦੀ ਆਪਾਂ ਨੂੰ ਆਮ ਜ਼ਿੰਦਗੀ ਵਿੱਚ ਲੋੜ ਹੁੰਦੀ ਹੈ, ਬਾਰੇ ਰਸਿਕ ਬੋਲੀ ਤੇ ਸ਼ੈਲੀ ਵਿੱਚ ਜਾਣਕਾਰੀ ਮੁਹੱਈਆ ਕਰਦਾ ਹੈ। ਇਸ ਤਰ੍ਹਾਂ ਇਹ ਸਾਡੀ ਮਾਰੂਥਲ ਬਣ ਚੁੱਕੀ ਜ਼ਿੰਦਗੀ ਵਿੱਚ ਪਾਣੀ ਦਾ ਕੰਮ ਕਰਦਾ ਹੈ।" 'ਹੀਰ .ਵਾਰਿਸ' ਲੀਊਸ ਦੇ ਉੱਕਤ ਕਥਨ 'ਤੇ ਸੋਲਾਂ ਆਨੇ ਖ਼ਰੀ ਉਤਰਦੀ ਹੈ, ਕਿਉਂਕਿ ਵਾਰਿਸ ਸੱਚ ਲਿਖਣ ਵਾਲਾ ਅਤੇ ਜ਼ਿੰਦਗੀ ਦੀਆਂ ਸੱਚਾਈਆਂ ਨੂੰ ਬਿਆਨ ਕਰਨ ਵਾਲਾ ਸ਼ਾਇਰ ਹੈ। ਜਿੱਥੋਂ ਤੱਕ 'ਹੀਰ' ਵਿਚਲੇ ਸੱਚ ਦਾ ਸਵਾਲ ਹੈ, ਵਾਰਿਸ ਆਪਣੇ ਪਾਠਕਾਂ ਨੂੰ ਭਰੋਸਾ ਦਿਵਾਉਂਦਾ ਹੈ ਕਿ ਉਸ ਦੇ ਸ਼ਿਅਰ, ਇੱਕ ਤਰ੍ਹਾਂ ਨਾਲ ਕੁਰਾਨ ਸ਼ਰੀਫ ਦੇ ਅਰਥ ਹਨ। ਲਓ ! ਸ਼ਿਅਰ ਮੁਲਾਹਜ਼ਾ ਫ਼ਰਮਾਓ:

ਇਹ ਕੁਰਾਨ ਮਜ਼ੀਦ ਦੇ ਮਾਇਨੇ ਨੇ।
ਜਿਹੜੇ ਸ਼ਿਅਰ ਮੀਆਂ ਵਾਰਿਸ ਸ਼ਾਹ ਦੇ ਨੀ।

ਸੋ, ਵਾਰਿਸ ਨੂੰ ਪੰਜਾਬੀਆਂ ਦਾ ਪੀਰ ਅਤੇ ਉਸ ਦੀ 'ਹੀਰ' ਨੂੰ ਪੰਜਾਬੀਆਂ ਦਾ ਧਾਰਮਿਕ ਗ੍ਰੰਥ ਕਹਿਣਾ ਕੋਈ ਅਤਿਕਥਨੀ ਨਹੀਂ ਹੋਵੇਗੀ। ਉਸਤਾਦ ਸ਼ਾਇਰ ਵਿਧਾਤਾ ਸਿੰਘ ਤੀਰ ਦੀਆਂ ਸਤਰਾਂ ਹਨ:

ਮੇਰੀ ਬੋਲੀ ਦੇ ਵਾਰਿਸਾ ਸੱਚ ਮੰਨੀ,
ਮੰਨਾਂ ਮੈਂ ਪੰਜਾਬ ਦਾ ਪੀਰ ਤੈਨੂੰ। (ਨਵੇਂ ਨਿਸ਼ਾਨੇ)

ਪੀਰ ਦੇ ਰੁਤਬੇ ਨੂੰ ਪਹੁੰਚਿਆ ਵਾਰਿਸ, ਕਿਉਂਕਿ ਸੱਚ 'ਤੇ ਚੱਲਣ ਵਾਲਾ ਸੂਫ਼ੀ ਦਰਵੇਸ਼ ਸੀ, ਇਸ ਲਈ ਉਸ ਦੀ ਕਹੀ ਗੱਲ 'ਤੇ ਕਿੰਤੂ-ਪ੍ਰੰਤੂ ਕਰਨ ਦੀ ਉੱਕਾ ਹੀ ਕੋਈ ਗੁੰਜਾਇਸ਼ ਨਹੀਂ ਹੈ। ਮੀਆਂ ਮੁਹੰਮਦ ਬਖ਼ਸ਼ ਆਪਣੀ ਪ੍ਰਸਿੱਧ ਰਚਨਾ 'ਸੈਫੁਲ ਮਲੂਕ' ਵਿੱਚ ਪੰਨਾ 318 'ਤੇ ਲਿਖਦਾ ਹੈ:

*ਵਾਰਿਸ ਸ਼ਾਹ ਸੁਖ਼ਨ ਦਾ ਵਾਰਿਸ, ਨਿੰਦੇ ਕੌਣ ਉਨ੍ਹਾਂ ਨੂੰ,*
*ਹਰਫ਼ ਉਹਦੇ 'ਤੇ ਉਗਲ ਧਰਨੀ, ਨਹੀਂ ਕਦਰ ਅਸਾਂ ਨੂੰ।*

ਵਾਰਿਸ ਸ਼ਾਹ ਨੇ ਹਰ ਦੌਰ ਵਿੱਚ ਪੰਜਾਬੀ ਮਨ ਨੂੰ ਟੁੰਬਿਆਂ ਹੈ, ਕਿਉਂਕਿ ਜਿੱਥੇ ਉਹ ਪਾਠਕਾਂ ਦਾ ਮਨੋਰੰਜਨ ਕਰਦਾ ਹੈ, ਉੱਥੇ ਉਨ੍ਹਾਂ ਨੂੰ ਜੀਵਨ ਦੀਆਂ ਸੱਚਾਈਆਂ ਤੋਂ ਵੀ ਜਾਣੂ ਕਰਾਉਂਦਾ ਹੈ ਅਤੇ ਸਰਬੱਤ ਦੇ ਭਲੇ ਲਈ ਪ੍ਰੇਰਦਾ ਹੈ। ਤਾਹੀਉਂ, ਅੰਮ੍ਰਿਤਾ ਪ੍ਰੀਤਮ 1947 ਦੇ ਦੁਖਾਂਤ ਨੂੰ ਚਿਤਰਦਿਆਂ, ਵਾਰਿਸ ਨੂੰ ਪੰਜਾਬੀਆਂ ਦੇ ਇੱਕ ਨਾਇਕ ਦੇ ਤੌਰ 'ਤੇ ਵਾਜਾਂ ਮਾਰਦੀ ਹੈ-"*ਅੱਜ ਆਖਾਂ ਵਾਰਿਸ ਸ਼ਾਹ ਨੂੰ ਕਿਤੋਂ ਕਬਰਾਂ ਵਿਚੋਂ ਬੋਲ।* "ਆਓ ! ਆਪਾਂ ਵੀ ਅੱਜ ਪੰਜਾਬ ਦੇ ਇਸ ਪੀਰ ਦੀ ਮਜ਼ਾਰ 'ਤੇ ਨਤਮਸਤਕ ਹੋ ਕੇ ਅਰਜ਼ ਗੁਜ਼ਾਰੀਏ ਕਿ ਗੁਰਾਂ ਦੇ ਨਾਮ 'ਤੇ ਵਸਦੇ ਪੰਜਾਬ ਅੰਦਰ ਅੱਜ ਜੋ ਕੁਝ ਵਾਪਰ ਰਿਹਾ ਹੈ, ਉਸ ਬਾਰੇ ਆਪਣੇ ਗਿਆਨ ਦਾ ਚਾਨਣ ਸਾਨੂੰ ਬਖ਼ਸ਼ੇ। ਖ਼ੈਰ !

'ਹੀਰ ਵਾਰਿਸ' ਪੰਜਾਬੀ ਸੱਭਿਆਚਾਰ ਦੀ ਮੁਕੰਮਲ ਤਸਵੀਰ ਪੇਸ਼ ਕਰਦੀ ਹੈ। ਇਹ ਉਸ ਸਮੇਂ ਦੇ ਪੰਜਾਬ ਦਾ ਇਤਿਹਾਸਨਾਮਾ ਵੀ ਹੈ। ਸੋ, ਪੰਜਾਬੀ ਬੋਲੀ, ਸਾਹਿਤ ਤੇ ਸੱਭਿਆਚਾਰ ਨੂੰ ਸਮਝਣ ਲਈ ਇਸ ਥਾਣੀ ਲੰਘਣਾ ਜ਼ਰੂਰੀ ਹੈ। ਪੰਜਾਬੀ ਦੇ ਲੇਖਕਾਂ ਤੇ ਕਵੀਆਂ ਲਈ ਤਾਂ ਇਸ ਦਾ ਅਧਿਐਨ ਕਰਨਾ ਹੋਰ ਵੀ ਜ਼ਰੂਰੀ ਬਣ ਜਾਂਦਾ ਹੈ, ਕਿਉਂਕਿ ਇਹ ਉਨ੍ਹਾਂ ਦੇ ਗਿਆਨ ਵਿੱਚ ਠੋਸ ਵਾਧਾ ਕਰਨ ਤੋਂ ਇਲਾਵਾ ਉਨ੍ਹਾਂ ਨੂੰ ਪੰਜਾਬੀ ਮਨ ਦੇ ਨੇੜੇ ਹੋ ਕੇ ਗੱਲ ਕਰਨ ਦੀ ਜੁਗਤ ਵੀ ਸਿਖਾਉਂਦੀ ਹੈ।.... ਜਿਹੜਾ ਕਲਮਕਾਰ, ਵਾਰਿਸ ਸ਼ਾਹ

ਤਲੀ 'ਤੇ ਟਿਕਾ ਦਿੰਦਾ ਹੈ। ਇਹ ਮੇਰਾ ਵਿਸ਼ਵਾਸ ਹੀ ਨਹੀਂ, ਨਿੱਜੀ ਤਜਰਬਾ ਵੀ ਹੈ।

ਵਾਰਿਸ ਦੀ ਲੋਕ ਸੂਝ ਨੂੰ ਪ੍ਰਗਟਾਉਂਦੇ ਕਥਨ, ਅੱਜ, ਅਖਾਣਾਂ ਦੇ ਰੂਪ ਵਿੱਚ ਸਾਡੇ ਜੀਵਨ 'ਚ ਇਉਂ ਘੁਲ-ਮਿਲ ਗਏ ਹਨ ਜਿਵੇਂ ਦੁੱਧ ਦੇ ਕਟੋਰੇ ਵਿੱਚ ਖੰਡ। ਗੱਲ ਕੀ, ਵਾਰਿਸ ਨੇ ਆਪਣੇ ਗਿਆਨ ਦੇ ਅਟੁੱਟ ਭੰਡਾਰ ਨੂੰ ਕਿੱਸਾ ਹੀਰ ਦੀ ਆੜ ਵਿੱਚ ਪੰਜਾਬੀ ਸਾਹਿਤ ਦੇ ਲਗਪਗ 800 ਸਾਲਾਂ ਦੇ ਇਤਿਹਾਸ ਵਿੱਚ ਵਾਰਿਸ ਤੋਂ ਵੱਡਾ ਸ਼ਾਇਰ ਹੋਰ ਕੋਈ ਪੈਦਾ ਹੀ ਨਹੀਂ ਹੋਇਆ। ਉਸ ਨੇ ਮਾਂ-ਬੋਲੀ ਨੂੰ ਇਕ ਅਜਿਹੀ ਠੁੱਕਦਾਰ ਕਿਤਾਬ ਭੇਟ ਕੀਤੀ ਹੈ, ਜਿਸ ਨੂੰ ਦੁਨੀਆਂ ਦੀ ਕਿਸੇ ਵੀ ਜ਼ੁਬਾਨ ਦੇ ਸਾਹਿਤ ਦੇ ਮੁਕਾਬਲੇ ਲਈ ਪੇਸ਼ ਕੀਤਾ ਜਾ ਸਕਦਾ ਹੈ।

ਚੰਗਾ ਸਾਹਿਤ ਹਮੇਸ਼ਾ ਸਮੇਂ ਦੇ ਹਾਣ ਦਾ ਬਣਿਆ ਰਹਿੰਦਾ ਹੈ-ਢਾਈ ਸਦੀਆਂ ਪਹਿਲਾਂ ਲਿਖੀ ਗਈ ਇਹ ਰਚਨਾ ਅੱਜ ਦੇ ਯੁੱਗ ਵਿੱਚ ਵੀ ਉਨੀਉਂ ਸਾਰਥਿਕ ਹੈ। ਤੱਥ ਦੀ ਪੁਸ਼ਟੀ ਲਈ ਇੱਕ ਸ਼ਿਅਰ ਪੇਸ਼ ਹੈ:

ਜਿਨ੍ਹਾਂ ਬੇਟੀਆਂ ਮਾਰੀਆਂ, ਰੋਜ਼ ਕਿਆਮਤ,
ਸਿਰ ਤਿਨ੍ਹਾਂ ਦੇ ਵੱਡਾ ਗੁਨਾਹ ਮੀਆਂ।

ਦੂਜਾ, ਚੰਗਾ ਸਾਹਿਤ ਉਹ ਹੁੰਦਾ ਹੈ ਜਿਸ ਨੂੰ ਬਾਰ-ਬਾਰ ਪੜ੍ਹਨ ਲਈ ਮਨ ਕਾਹਲਾ ਪਵੇ। ਸਾਈਰ ਕੌਨਲੀ ਦਾ ਕਥਨ ਹੈ-"ਸਾਹਿਤ, ਲਿਖਣ ਦੀ ਉਹ ਕਲਾ ਹੈ ਜਿਸ ਨੂੰ ਬਾਰ-ਬਾਰ ਪੜ੍ਹਿਆ ਜਾ ਸਕੇ।" ਵਾਰਿਸ ਦੀ 'ਹੀਰ' ਵੀ ਇੱਕ ਅਜਿਹੀ ਹੀ ਰਚਨਾ, ਜਿਸ ਦਾ ਜੀਵਨ ਭਰ ਪਾਠ ਕਰਦੇ ਰਹਿਣ ਨਾਲ ਵੀ ਰੂਹ ਨਹੀਂ ਭਰਦੀ, ਕਿਉਂਕਿ ਇਸ ਦੇ ਸ਼ਿਅਰਾਂ ਵਿੱਚ ਖ਼ਿਆਲ ਦੀ ਬੁਲੰਦੀ ਅਤੇ ਸੁਹਜ ਖ਼ੁਸ਼ਬੂ ਵਾਂਗ ਹਾਜ਼ਰ ਰਹਿੰਦੇ ਹਨ। ਲਓ ! ਖ਼ੁਸ਼ਬੂ ਬਿਖੇਰਦਾ ਇੱਕ ਸ਼ਿਅਰ ਹਾਜ਼ਰ ਹੈ:

*ਰੰਨਾਂ ਦੇਣ ਗਾਲੀਂ ਅਸੀਂ ਚੁੱਪ ਰਹੀਏ,*
*ਐਡੇ ਸ਼ਬਰ ਦੇ ਪੈਰ ਕਿਸ ਧੋਵਨੇ ਨੇ।*

ਇਸ ਤਰ੍ਹਾਂ ਸੁਭਾਵਿਕ ਹੈ ਕਿ ਵਾਰਿਸ ਦੀ 'ਹੀਰ' ਪੜ੍ਹਨ ਵਾਲੇ ਦੇ ਥਕੇਵੇਂ ਮੁੱਠੀਆਂ ਭਰ-ਭਰ ਕੇ ਹੌਲਿਆਂ ਫੁੱਲ ਕਰ ਦਿੰਦੀ ਹੈ, ਯਾਨੀ ਇਸ ਦੀ ਮਦਹੋਸ਼ ਕਰਨ ਵਾਲੀ ਮਹਿਕ ਪੜ੍ਹਨ ਵਾਲੇ ਦੀ ਰੂਹ ਤੱਕ ਉੱਤਰ ਜਾਂਦੀ ਹੈ।

ਹਜ਼ਰਤ ਵਾਰਿਸ ਸ਼ਾਹ ਦਾ ਨਾਂ ਉਨ੍ਹਾਂ ਸੂਫ਼ੀ ਸ਼ਾਇਰਾਂ ਦੀ ਸੂਚੀ ਵਿੱਚ ਸਭ ਤੋਂ ਉੱਪਰ ਹੈ, ਜਿਨ੍ਹਾਂ ਨੇ ਇੱਕ ਇਸ਼ਕੀਆ ਕਹਾਣੀ ਨੂੰ ਮਜਾਜ਼ੀ ਰੰਗ ਵਿੱਚ ਪੇਸ਼ ਕਰਕੇ ਉਸ ਵਿੱਚ ਰੂਹਾਨੀਅਤ ਦਾ ਹਕੀਕੀ ਰੰਗ ਭਰ ਦਿੱਤਾ ਹੋਵੇ।.... ਪਰ ਵਾਰਿਸ ਨੇ ਇਸ਼ਕ ਹਕੀਕੀ ਦਾ ਪਾਠ ਪੜ੍ਹਾਉਂਦਿਆਂ, ਗੱਭਰੂਆਂ ਅਤੇ ਮੁਟਿਆਰਾਂ ਦੇ ਜਜ਼ਬਾਤ ਤੇ ਵਲਵਲਿਆਂ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ, ਬਲਕਿ ਉਨ੍ਹਾਂ ਦੇ ਮਨ ਨੂੰ ਤੁਣਕਾ ਮਾਰਨ ਲਈ ਹੱਥ ਆਏ ਕਿਸੇ ਵੀ ਅਵਸਰ ਨੂੰ ਅਜਾਈਂ ਨਹੀਂ ਜਾਣ ਦਿੱਤਾ। ਮਿਸਾਲ ਵਜੋਂ, ਹੀਰ ਨੂੰ ਗੰਨੇ ਦੀ ਪੋਰੀ ਨਾਲ ਤਸਬੀਹ ਦੇ ਕੇ ਇਉਂ ਪੇਸ਼ ਕਰਦਾ ਹੈ:

*ਵਾਰਿਸ ਸ਼ਾਹ ਚਹੀਕ ਜੇ ਨਵੀਂ ਚੂਪੇਂ,*
*ਸੱਭੇ ਭੁੱਲ ਜਾਹਨੀ ਜਿਹੜੀਆਂ ਗਾਵਨਾ ਹੈਂ।*

ਸੂਫ਼ੀ ਸ਼ਾਇਰ ਤੇ ਦਰਵੇਸ਼ ਹੋਣ ਦੇ ਨਾਤੇ, ਉਹ ਲੋਕਾਂ ਨੂੰ ਚੰਗੇ ਵਰਤਾਰੇ ਤੇ ਨੇਕ ਸੁਭਾਅ ਦੀ ਮਤ ਦਿੰਦਾ ਹੈ ਅਤੇ ਜੱਗ ਦੇ ਕੂੜ ਨੂੰ ਭੰਡਦਾ ਹੈ। 'ਜੋ ਕਰਨਗੇ ਸੋ ਭਰਨਗੇ' ਦੇ ਫ਼ਲਸਫ਼ੇ ਦੀ ਗੱਲ ਕਰਦਿਆਂ, ਉਹ ਬੰਦੇ ਨੂੰ ਪੁੰਨ ਤੇ ਪਾਪ ਤੋਂ ਵੀ ਜਾਣੂ ਕਰਾਉਂਦਾ ਹੈ ਅਤੇ ਇਨਸਾਨੀ ਕਦਰਾਂ-ਕੀਮਤਾਂ 'ਤੇ ਪਹਿਰਾ ਦੇਣ ਲਈ ਪ੍ਰੇਰਦਾ ਹੈ। ਉਹ, ਜੀਵਨ ਵਿੱਚ ਮੰਜ਼ਿਲ ਦੀ ਪ੍ਰਾਪਤੀ ਲਈ ਲਗਾਤਾਰ ਜੱਦੋ-ਜਹਿਦ ਦੀ ਲੋੜ 'ਤੇ ਜ਼ੋਰ ਦਿੰਦਾ ਹੈ, ਜੀਵਨ ਵਿੱਚ ਕੁਝ ਜ਼ਿਕਰਯੋਗ ਕਰ ਗੁਜ਼ਰਨ ਦਾ ਸੁਨੇਹਾ ਦਿੰਦਾ ਹੈ। ਸ਼ਿਅਰ ਹੈ:

ਵਾਰਿਸ ਸ਼ਾਹ ਉਹ ਸਦਾ ਈ ਜਿਊਂਦੇ ਨੇ,
ਜਿਨ੍ਹਾਂ ਕੀਤੀਆਂ ਨੇਕ ਕਮਾਈਆਂ ਨੇ।

ਸੋ, ਕਿਹਾ ਜਾ ਸਕਦਾ ਹੈ ਕਿ 'ਹੀਰ ਵਾਰਿਸ' ਪੰਜਾਬੀ ਸਾਹਿਤ ਦਾ ਧੜਕਦਾ ਦਿਲ ਹੈ ਅਤੇ ਸੱਭਿਆਚਾਰ ਦਾ ਗੜ੍ਹ ਵੀ। ਦੁਨੀਆਂ ਦੇ ਸਾਹਿਤ ਵਿੱਚ ਬਹੁਤ ਘੱਟ ਪੁਸਤਕਾਂ ਅਜਿਹੀਆਂ ਹਨ, ਜਿਹੜੀਆਂ ਸਦੀਆਂ ਤੋਂ ਹੀ ਕਿਸੇ ਖ਼ਾਸ ਖਿੱਤੇ ਦੇ ਲੋਕਾਂ ਦੀਆਂ ਰੀਝਾਂ ਤੇ ਜਜ਼ਬਾਤ ਦੀ ਤਰਜਮਾਨੀ ਕਰਦੀਆਂ, ਉਨ੍ਹਾਂ ਦੇ ਖ਼ੂਨ ਵਿੱਚ ਰਚ-ਮਿਚ ਗਈਆਂ ਹੋਣ। ਵਾਰਿਸ ਦੀ 'ਹੀਰ' ਅਜਿਹੀ ਹੀ ਇੱਕ ਮਾਣਮੱਤੀ ਪੁਸਤਕ ਹੈ, ਜਿਹੜੀ ਬਿਨਾਂ ਕਿਸੇ ਨਸਲੀ ਵਿਤਕਰੇ ਤੋਂ ਵਿਸ਼ਵਭਰ 'ਚ ਵਸਦੇ ਪੰਜਾਬੀਆਂ ਨੂੰ ਆਪਣੀਆਂ ਜੜ੍ਹਾਂ ਨਾਲ ਜੋੜਦੀ ਹੈ।

----- 0 -----

92178-45812

ਲੜੀਵਾਰ

# ਗੁਰਬਖ਼ਸ਼ ਸਿੰਘ 'ਕੇਸਰੀ'

(1881-1958)

ਸੰਖੇਪ ਜੀਵਨ ਅਤੇ ਰਚਨਾਵਾਂ ਦਾ ਬਿਓਰਾ

ਕਰਨੈਲ ਸਿੰਘ ਸੋਮਲ

*ਗਿਆਨੀ ਦਿੱਤ ਸਿੰਘ ਬਾਰੇ ਪੜ੍ਹਦਿਆਂ ਦੋ ਤਿੱਕੜੀਆਂ ਸਾਡਾ ਧਿਆਨ ਖਿੱਚਦੀਆਂ ਹਨ। ਦੋਹਾਂ ਤਿੱਕੜੀਆਂ ਦੀ ਸਾਂਝੀ ਕੜੀ ਹਨ ਗਿਆਨੀ ਦਿੱਤ ਸਿੰਘ। ਪਹਿਲੀ ਤਿੱਕੜੀ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਸੀ। ਦੂਜੀ ਤਿੱਕੜੀ ਵਿੱਚ ਹਨ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਦੋ ਸ਼ਰਧਾਲੂ ਯਾਅਨੀ ਉਨ੍ਹਾਂ ਦੇ ਪਦ ਚਿੰਨ੍ਹਾਂ ਉੱਤੇ ਚੱਲਣ ਵਾਲੇ ਭਾਈ ਤਖ਼ਤ ਸਿੰਘ ਅਤੇ ਗੁਰਬਖਸ਼ ਸਿੰਘ ਕੇਸਰੀ। ਅਗਲੇ ਪੰਨਿਆਂ ਉੱਤੇ ਕੇਸਰੀ ਜੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ।*

### 5.1 ਪਟਿਆਲਾ ਤੋਂ ਪਰਤਣ ਪਿੱਛੋਂ

ਪਟਿਆਲਾ ਤੋਂ ਪਰਤ ਕੇ ਕੇਸਰੀ ਜੀ ਮੁੱਖ ਤੌਰ ਉੱਤੇ ਆਪਣੇ ਪਿੰਡ ਹੀ ਰਹੇ। ਆਪਣੀ ਆਯੂ ਦੇ ਬਾਕੀ ਵਰ੍ਹੇ ਉਨ੍ਹਾਂ ਨੇ ਸਾਹਿੱਤ ਰਚਨਾ ਅਤੇ ਪੱਤਰਕਾਰੀ ਦੇ ਲੇਖੇ ਲਾਏ।

### 5.1.1 ਪੱਤਰਕਾਰੀ

ਕੇਸਰੀ ਜੀ ਦਾ ਪੱਤਰਕਾਰੀ ਦੇ ਖੇਤਰ ਵਿੱਚ ਮਹੱਤਵਪੂਰਨ ਕਦਮ ਤਾਂ 'ਗਿਆਨੀ ਦਿੱਤ ਸਿੰਘ ਪੱਤ੍ਰਿਕਾ' ਨੂੰ ਚਾਲੂ ਕਰਨ ਨਾਲ ਹੀ ਸ਼ੁਰੂ ਹੋ ਗਿਆ ਸੀ। ਫਿਰ ਰਿਆਸਤ ਪਟਿਆਲਾ ਦੀ ਨੌਕਰੀ ਦੇ ਅਰਸੇ ਵਿੱਚ 'ਪਟਿਆਲਾ ਗਜ਼ਟ' ਦੀ ਸੰਪਾਦਨਾ ਕਰਦੇ ਰਹੇ। ਅਜਮੇਰ ਸਿੰਘ ਐਮ.ਏ. ਅਨੁਸਾਰ " 'ਸੁਖ ਜੀਵਨ' ਹਫ਼ਤਾਵਰ ਵਿੱਚ ਗੁਰਬਖ਼ਸ਼ ਸਿੰਘ ਕੇਸਰੀ ਦੇ ਲੇਖ ਛਪਦੇ ਹੁੰਦੇ ਸਨ। 1928 ਤੋਂ 1951 ਤੱਕ ਉਹ ਮਾਸਿਕ ਪੱਤਰ 'ਖਾਲਸਾ ਪਾਰਲੀਮੈਂਟ ਗਜ਼ਟ' ਦਾ ਚੀਫ ਐਡੀਟਰ ਰਿਹਾ। ਇਸ ਤੋਂ ਇਲਾਵਾ, ਉਹ ਕਈ ਸਾਲ ਤੀਕ ਰੰਗੂਨ ਤੋਂ ਛਪਣ ਵਾਲੇ ਸਪਤਾਹਿਕ ਪੱਤਰ 'ਬਰਮਾ ਸਿੱਖ ਸਮਾਚਾਰ' ਦਾ ਔਨਰੇਰੀ ਐਡੀਟਰ ਰਿਹਾ।"19 ਸ਼ਮਸ਼ੇਰ ਸਿੰਘ ਅਸ਼ੋਕ ਨੇ ਵੀ ਇਸ ਤੱਥ ਦੀ ਪੁਸ਼ਟੀ ਕੀਤੀ ਹੈ "ਪਟਿਆਲੇ ਤੋਂ ਵਾਪਸ ਆਕੇ ਆਪ 'ਬ੍ਰਹਮਾ ਸਿੱਖ ਸਮਾਚਾਰ' ਸਪਤਾਹਕ ਅਖਬਾਰ ਰੰਗੂਨ ਦੀ ਆਨਰੇਰੀ ਐਡੀਟਰੀ ਦੀ ਸੇਵਾ ਭੀ ਕਰਦੇ।"20 ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਕੇਸਰੀ ਜੀ ਨੇ " 'ਸਿੱਖ ਮਿਸ਼ਨ' ਰਸਾਲਾ ਕੁਆਲਾਲੰਪਰ ਮਲਾਇਆ ਦੇ ਆਨਰੇਰੀ ਐਡੀਟਰ ਰਹੇ ਤੇ ਆਪ ਦੇ ਲੇਖ ਅਰ ਕਵਿਤਾ ਦੀ ਸ਼ੁਹਰਤ ਇਸ ਕਦਰ ਹੋਈ ਜੋ ਲਿਖ ਕੇ ਦਸਣ ਦੀ ਮੁਹਤਾਜ ਨਹੀਂ ਹੈ।"21 ਡਾ. ਤੇਜਵੰਤ ਮਾਨ ਨੇ 'ਪੱਤਰਕਾਰੀ' ਦੇ ਲੇਖਕ ਕੁਲਦੀਪ ਸਿੰਘ ਦੇ ਹਵਾਲੇ ਨਾਲ ਲਿਖਿਆ ਹੈ ਕਿ ਉਹ " 1920 ਈ. ਵਿਚ ਲਾਹੌਰੋਂ ਨਿਕਲਣ ਵਾਲੇ 'ਰਣਜੀਤ' ਦੇ ਸੰਪਾਦਕ ਰਹੇ।"22

ਕੇਸਰੀ ਜੀ 'ਖਾਲਸਾ ਪਾਰਲੀਮੈਂਟ ਗਜ਼ਟ ਪੰਚਖੰਡ ਭਸੌੜ' ਦੇ 1951 ਤੋਂ ਲੈ ਕੇ ਅੱਗੇ ਕਦੋਂ ਤੱਕ ਆਨਰੇਰੀ ਐਡੀਟਰ ਰਹੇ, ਇਸ ਸੰਬੰਧੀ ਕੋਈ ਜਾਣਕਾਰੀ ਸਾਨੂੰ ਨਹੀਂ ਮਿਲ ਸਕੀ। ਉਨ੍ਹਾਂ ਦੇ ਚੀਫ ਐਡੀਟਰ ਰਹੇ ਹੋਣ ਬਾਰੇ ਵੀ ਸਾਡੇ ਕੋਲ ਸਬੂਤ ਨਹੀਂ ਹਨ। ਇਸ ਪਰਚੇ ਵਿੱਚ ਉਨ੍ਹਾਂ ਦੀਆਂ ਕਵਿਤਾਵਾਂ ਅਤੇ ਲੇਖ ਵੀ ਛਪਦੇ ਰਹੇ ਹਨ। 'ਖਾਲਸਾ ਪਾਰਲੀਮੈਂਟ ਗਜ਼ਟ ਪੰਚਖੰਡ' ਭਸੌੜ ਮੈਗਜ਼ੀਨ ਦੀਆਂ ਉਪਲਬਧ ਕੁੱਝ ਫਾਈਲਾਂ, ਜਿਨ੍ਹਾਂ ਉੱਤੇ ਕੇਸਰੀ ਜੀ ਦਾ ਨਾਂ ਆਨਰੇਰੀ ਐਡੀਟਰ ਦੇ ਤੌਰ ਤੇ ਛਪਦਾ ਹੁੰਦਾ ਸੀ, ਵਿੱਚ ਸ਼ਾਮਲ ਕੇਸਰੀ ਜੀ ਦੀਆਂ ਰਚਨਾਵਾਂ ਦਾ ਵੇਰਵਾ ਅੱਗੇ ਦਿੱਤਾ ਹੈ-

1. ਜੂਨ-ਜੁਲਾਈ 1950 ਅੰਕ ਵਿੱਚ-

-ਹਜ਼ੂਰ! ਕੋਤਲ ਘੋੜਾ ਗਧਿਆਂ ਚੱਲਿਆ ਜੇ (ਲੇਖ), -ਸਾਡਾ ਪੰਥਕ ਗੀਤ (ਕਵਿਤਾ), -ਪਤੀ ਚੰਗਾ ਕਿ ਸੰਤ? (ਕਵਿਤਾ), -ਵੱਡੀ ਉਮਰ ਦੀ ਸ਼ਾਦੀ (ਲੇਖ)

ਮਈ-ਜੂਨ 1951 ਵਿੱਚ-

-ਗੁਰੁਮਤ (ਲੇਖ), -ਲਾਸਾਨੀ ਸ਼ਹੀਦ ਸਤਿਗੁਰੂ (ਕਵਿਤਾ), - ਮੌਤ ਵਿਚ ਜੀਵਨ ਦੇਣ ਵਾਲਾ ਦਾਤਾ (ਲੇਖ), -ਗੰਜ਼ਟ ਦਾ ਸਰੂਪ (ਕਵਿਤਾ), -ਜਾਪੁ ਸਾਹਿਬ (ਲੇਖ),

-ਕਥ ਗਏ ਭਗਤ ਕਬੀਰ (ਕਵਿਤਾ), -ਦਾੜ੍ਹੀ ਨੂੰ ਵਸਮਾ(ਲੇਖ), - ਅਮੋਲਕ ਤੁਹਫ਼ਾ (ਲੇਖ), -ਜੋ ਕਿਛੁ ਕਰਹਿ ਸੋਈ ਅਬ ਸਾਰ

ਜੂਨ-ਜੁਲਾਈ 1951 ਅੰਕ ਵਿੱਚ-

-ਪਾਠਕਾਂ ਦੇ ਵੱਖੋ ਵੱਖ ਸੁਭਾ (ਕਵਿਤਾ), -ਖਾਲਸਾ ਧਰਮ (ਲੇਖ), -ਕਰਮਜਾਲ (ਕਵਿਤਾ), -ਰੋਟੀ ਕਪੜਾ (ਲੇਖ), -ਹਰ ਏਕ ਚੀਜ਼ ਢਾਈ ਆਨਾ (ਲੇਖ)

ਸਤੰਬਰ-ਅਕਤੂਬਰ 1951 ਅੰਕ ਵਿੱਚ-

-ਬਾਬੂ ਜੀ ਦੀ ਯਾਦ (ਕਵਿਤਾ) ਪੰਨਾ 3, -ਸੇਵਕ ਕੀ ਓੜਕਿ ਨਿਭਹੀ ਪ੍ਰੀਤ (ਲੇਖ), - ਅਮੋਲਕ ਤੋਹਫ਼ੇ ਦੀ ਭੇਟ (ਕਵਿਤਾ), -ਅਗ ਵਸਾਣ ਜਿਵੇਂ ਕੋਈ ਬੰਬਰ (ਕਵਿਤਾ)

ਅਕਤੂਬਰ-ਨਵੰਬਰ 1951 ਅੰਕ ਵਿੱਚ-

-ਮੂਲ ਮੰਤ੍ਰ (ਲੇਖ), -ਮੁਹੱਬਤ (ਕਵਿਤਾ)

-ਮੈਂ ਦੇਖੂੰਗੀ ਹੀਰ ਸਿਆਲ (ਕਵਿਤਾ), -ਦੌਲਤ (ਕਵਿਤਾ)

ਦਸੰਬਰ-ਜਨਵਰੀ 1951 ਅੰਕ ਵਿੱਚ-

-ਖਾਲਸਾ ਜੀ ਨਿੱਤਨੇਮ ਕੀਤਾ ਕਰੋ (ਲੇਖ), -ਪ੍ਰੀਤਮ ਦੇ ਮਿਲਣ ਦੀ ਸੱਧਰ, -ਪੰਥ ਸੇਵਾ (ਕਵਿਤਾ), -ਜੋ ਬ੍ਰਹਮੰਡੇ ਸੋਈ ਪਿੰਡੇ (ਕਵਿਤਾ), - ਜੋ ਰਤਿ ਪੀਵਹਿ ਮਾਣਸਾ ਤਿਨ ਕਉ ਨਿਰਮਲ ਚੀਤ (ਲੇਖ)

-ਸੁਖ ਸ਼ਾਂਤੀ ਦਾ ਮੂਲ-ਮੰਤ੍ਰ (ਕਵਿਤਾ), -ਸ਼ਰਾਬੀ ਵਲੋਂ ਅਸੀਸ (ਕਵਿਤਾ), - ਸ਼ਾਨਦਾਰ ਸ਼ਹੀਦੀ ਸਮਾਗਮ, -ਪੰਚ ਖਾਲਸਾ ਦੀਵਾਨ ਤੇ ਉਸ ਦੇ ਸੇਵਕ 'ਕੁਰਬਾਨੀ ਪੁੰਜ ਸੇਵਕ' (ਲੇਖ)

ਜਨਵਰੀ-ਫਰਵਰੀ 1952 ਵਿੱਚ-

-ਮਨ ਦੇ ਅੰਦਰ ਜੋਤ ਜਗਾ (ਕਵਿਤਾ), - ਸਿੱਖ ਗੁਰੂ ਦੁਰਗਾ ਭਗਤ ਹਨ? (ਲੇਖ), -ਸਿਰਲੱਥ ਸੇਵਕ (ਲੇਖ)

ਮਈ 1952 ਵਿੱਚ-

ਗਜ਼ਟ ਧਰਮ ਉਪਦੇਸ਼ ਦਾ ਮੰਬਾ ਹੈ (ਕਵਿਤਾ)

ਜੂਨ 1952 ਅੰਕ ਵਿੱਚ-

-ਕਹਿਣੀ ਤੇ ਕਰਨੀ ਵਾਲਾ ਰਹਿਬਰ! (ਲੇਖ), - ਸੁਰਗਾਂ ਦੇ ਝੂਟੇ

5.1. 2 ਇੱਕ ਹੋਰ ਵਿਦਿਆਲਾ ਖੋਲ੍ਹਣਾ

ਅਜਮੇਰ ਸਿੰਘ ਐਮ.ਏ. ਅਨੁਸਾਰ ''1924 ਤੱਕ ਆਪ ਪਟਿਆਲੇ ਰਹੇ ਤੇ ਫੇਰ ਆਪਣੇ ਪਿੰਡ ਆ ਗਏ ਤੇ ਮੋਰਿੰਡੇ ਦੇ ਨੇੜੇ ਮਾਨਪੁਰ ਵਿਚ ਇਕ ਵਿਦਿਆਲਾ ਸ਼ੁਰੂ ਕਰ ਦਿੱਤਾ।''23

ਇਸ ਵਿਦਿਆਲੇ ਦੇ ਖੋਲ੍ਹਣ ਬਾਰੇ ਸਾਡੇ ਕੋਲ ਹੋਰ ਕੋਈ ਜਾਣਕਾਰੀ ਨਹੀਂ ਹੈ। ਅਜਮੇਰ ਸਿੰਘ ਨੇ ਪੰਜਾਬੀ ਟ੍ਰਿਬਿਊਨ ਵਾਲੇ ਲੇਖ ਵਿੱਚ ਹੀ ਲਿਖਿਆ ਹੈ ਕਿ ਪਿਛਲੀ ਉਮਰ ਵਿੱਚ ਕੇਸਰੀ ਜੀ ਨੇ ਆਪਣੇ ਪਿੰਡ ਖੇਤੀ ਕਰਨੀ ਸ਼ੁਰੂ ਕਰ ਦਿੱਤੀ ਸੀ। ਅਖੀਰ ਦਮ ਤਕ ਕਵਿਤਾ ਲਿਖਣ ਦੀ ਉਨ੍ਹਾਂ ਦੀ ਲਗਨ ਜਿਉਂ ਦੀ ਤਿਉਂ ਕਾਇਮ ਰਹੀ।

5.1. 3 ਕੇਸਰੀ ਜੀ ਦੇ ਅੰਤਲੇ ਦਿਨ

ਰਣਜੋਧ ਸਿੰਘ ਗਿੱਲ ਅਨੁਸਾਰ ਉਨ੍ਹਾਂ ਦਿਨਾਂ ਵਿੱਚ ਕੇਸਰੀ ਜੀ ਦੀ ਨਿਗ੍ਹਾ ਬਹੁਤ ਕਮਜ਼ੋਰ ਹੋ ਗਈ ਸੀ। ਇਸ ਸੰਬੰਧ ਵਿੱਚ ਉਨ੍ਹਾਂ ਨੇ ਅੱਖਾਂ ਦਾ ਅਪ੍ਰੇਸ਼ਨ ਕਰਵਾਇਆ ਹੋਇਆ ਸੀ। ਅੱਖਾਂ ਉੱਤੇ ਕਾਲੀ ਐਨਕ, ਨਾਲ ਹਰੀ ਪੱਟੀ ਬੰਨ੍ਹੀ ਹੋਈ। ਉਹ ਚੁਬਾਰੇ ਉੱਤੇ ਸੁੱਤੇ ਹੋਏ ਆਪਣੇ ਪੁੱਤ ਕੋਲ ਕੋਈ ਸਲਾਹ ਕਰਨ ਗਏ ਸਨ। ਉਤਰਨ ਵੇਲੇ ਪੌੜਸਾਲ ਤੋਂ ਪੈਰ ਫਿਸਲ ਗਿਆ ਅਤੇ ਉਹ ਹੇਠਾਂ ਫ਼ਰਸ਼ ਉੱਤੇ ਸਿਰ ਭਾਰ ਆ ਡਿੱਗੇ। ਇੱਕ ਡੂੰਘੀ ਹੂੰਗਰ ਹੀ ਵੱਜੀ ਕਿ ਸਭ ਨੂੰ ਸਦੀਵੀ ਵਿਛੋੜਾ ਦੇ ਗਏ। ਹੋਰ ਕੋਈ ਤਕਲੀਫ਼ ਨਾ ਹੋਈ। 'ਸੰਖਿਆ ਕੋਸ਼' ਦੇ ਅਰੰਭ ਵਿੱਚ 8.8.61 ਨੂੰ ਲਿਖੀ 'ਜਾਣ ਪਛਾਣ' ਵਿੱਚ ਅਜਮੇਰ ਸਿੰਘ ਐਮ. ਏ. ਨੇ ਗੁਰਬਖਸ਼ ਸਿੰਘ ਕੇਸਰੀ ਦਾ ਦੇਹਾਂਤ 12 ਮਾਰਚ 1958 ਨੂੰ ਹੋਇਆ ਦੱਸਿਆ। ਅਜਮੇਰ ਸਿੰਘ ਨੇ ਹੀ ਕਿਸੇ ਹੋਰ ਥਾਂ ਕੇਸਰੀ ਜੀ ਦਾ ਦੇਹਾਂਤ ਮਈ 1958 ਨੂੰ ਹੋਇਆ ਲਿਖਿਆ ਹੈ।24 ਕੇਸਰੀ ਜੀ ਆਪਣੀ ਉਮਰ ਦੇ ਅੰਤਲੇ ਵਰ੍ਹਿਆਂ ਵਿੱਚ ਕਈ ਕਾਰਨਾਂ ਕਰਕੇ ਕਾਫ਼ੀ ਪ੍ਰੇਸ਼ਾਨ ਰਹੇ। ਇੱਕ ਕਾਰਨ ਸੀ ਉਨ੍ਹਾਂ ਦੀ ਜੀਵਨ-ਸਾਥਣ ਦਾ ਚਲਾਣਾ। ਪ੍ਰੇਸ਼ਾਨੀ ਦਾ ਦੂਜਾ ਕਾਰਨ ਸੀ ਉਨ੍ਹਾਂ ਦੀਆਂ ਕਈ ਸਾਰੀਆਂ ਪੁਸਤਕਾਂ ਦਾ ਅਣਛਪੇ ਰਹਿ ਜਾਣਾ। ਇਸ ਤੋਂ ਇਲਾਵਾ ਬੁਢੇਪੇ ਕਾਰਨ ਸਰੀਰ ਵਿੱਚ ਕਾਫ਼ੀ ਕਮਜ਼ੋਰੀ ਆ ਗਈ ਸੀ। ਕੇਸਰੀ ਜੀ ਦੇ ਦੋਹਤਰੇ ਰਣਜੋਧ ਸਿੰਘ ਗਿੱਲ ਨੇ ਲਿਖਿਆ ਹੈ ਕਿ ''ਕੁੱਝ ਨਾ ਕਰ ਸਕਣ ਦੀ ਬੇਬਸੀ ਨੇ ਉਨ੍ਹਾਂ ਨੂੰ ਝੰਜੋੜ ਦਿੱਤਾ। ਉਹ ਕੁਝ ਉਦਾਸ ਰਹਿਣ ਲੱਗ ਪਏ ਸਨ। ਮੇਰੀ ਬੀਬੀ (ਮਾਤਾ) ਨੂੰ ਕਹਿੰਦੇ ਸਨ ਸ਼ਾਇਦ ਮੇਰਾ ਵਕਤ ਨਜ਼ਦੀਕ ਆ ਗਿਆ ਹੈ ਕਿਉਂਕਿ ਅੱਜ-ਕੱਲ੍ਹ ਮੇਰਾ ਨਿੱਤ-ਨੇਮ ਪੂਰਾ ਨਹੀਂ ਹੁੰਦਾ।''

6. 'ਕੇਸਰੀ' ਤਖਲਸ

ਸ਼ਮਸ਼ੇਰ ਸਿੰਘ ਅਸ਼ੋਕ ਦੇ ਖਾਲਸਾ ਪਾਰਲੀਮੈਂਟ ਗਜ਼ਟ ਵਿੱਚ ਛਪੇ ਲੇਖ ਅਨੁਸਾਰ ਗੁਰਬਖ਼ਸ਼ ਸਿੰਘ ਕੇਸਰੀ ਨੇ ਆਪਣਾ ਤਖ਼ੱਲਸ 'ਕੇਸਰ' ਰੱਖਿਆ ਹੋਇਆ ਸੀ। ਸੰਨ 1914 ਵਿੱਚ " 'ਕੇਸਰੀ' ਤਖ਼ੱਲਸ ਸ੍ਰੀਮਾਨ ਵਿਦਿਆ ਭੂਸ਼ਨ ਸ੍ਰੀ ਪੰਡਤ ਕਰਤਾਰ ਸਿੰਘ ਦਾਖਾ ਵਲੋਂ ਤਜਵੀਜ਼ ਹੋਇਆ ਹੈ।" ਇਸ ਤਰ੍ਹਾਂ, ਸਾਡਾ ਇਹ ਲੇਖਕ ਸਮੇਂ ਸਮੇਂ ਜਿਨ੍ਹਾਂ ਨਾਵਾਂ ਨਾਲ ਜਾਣਿਆ ਜਾਂਦਾ ਰਿਹਾ ਉਹ ਹਨ: ਗੁਰਬਖਸ਼ ਸਿੰਘ, ਗੁਰਬਖਸ਼ ਸਿੰਘ ਗੁੰਥੀ, ਗੁਰਬਖਸ਼ ਸਿੰਘ ਕੇਸਰ, ਗੁਰਬਖਸ਼ ਸਿੰਘ ਕੇਸਰੀ।

6.1. ਉੱਘੇ ਸਾਹਿਤਕਾਰਾਂ ਨਾਲ ਨੇੜਤਾ

'ਸੰਖਿਆ ਕੋਸ਼' ਦੀ 'ਜਾਣ-ਪਛਾਣ' ਵਿੱਚ ਅਜਮੇਰ ਸਿੰਘ ਐਮ.ਏ. ਨੇ ਇਹ ਵੀ ਲਿਖਿਆ ਹੈ ਕਿ ਭਾਈ ਕਾਨ੍ਹ ਸਿੰਘ ਨਾਭਾ, ਧਨੀ ਰਾਮ ਚਾਤ੍ਰਿਕ, ਆਦਿ ਕਈ ਉੱਘੇ ਲੇਖਕਾਂ ਨਾਲ ਗੁਰਬਖ਼ਸ਼ ਸਿੰਘ ਕੇਸਰੀ ਦੇ ਮਿਤ੍ਰਤਾਨਾ ਸੰਬੰਧ ਸਨ। ਐਸ. ਐਸ. ਚਰਨ ਸਿੰਘ ਸ਼ਹੀਦ, ਦੀਵਾਨ ਸਿੰਘ ਮਫ਼ਤੂਨ, ਪ੍ਰੋ. ਹਰਬੰਸ ਸਿੰਘ ਤਾਂ ਅਕਸਰ ਉਨ੍ਹਾਂ ਕੋਲ ਆਉਂਦੇ ਸਨ। ਗੁਰਬਖ਼ਸ਼ ਸਿੰਘ ਕੇਸਰੀ ਦਾ ਇਲਾਕਾ ਅੰਬਾਂ ਦੇ ਬਾਗ਼ਾਂ ਲਈ ਮਸ਼ਹੂਰ ਰਿਹਾ ਹੈ। ਇਸ ਲਈ, ਲੇਖਕਾਂ ਦੀ ਮਿਲਣੀਆਂ, ਅੰਬਾਂ ਦੇ ਮੌਸਮ ਵਿਚ ਵਧੇਰੇ ਹੁੰਦੀਆਂ ਸਨ। ਆਪਣੇ ਸਮੇਂ ਵਿੱਚ ਗੁਰਬਖ਼ਸ਼ ਸਿੰਘ ਕੇਸਰੀ ਦੇ ਪਾਠਕਾਂ ਅਤੇ ਕਦਰਦਾਨਾਂ ਦਾ ਘੇਰਾ ਬੜਾ ਵੱਡਾ ਸੀ। ਇਸ ਵਿੱਚ ਲਾਲਾ ਜਗਤ ਨਾਰਾਇਣ, ਗਿਆਨ ਸਿੰਘ ਰਾੜੇਵਾਲਾ ਜਿਹੇ ਨਾਂ ਵੀ ਹਨ। ਪੰਡਤ ਕਰਤਾਰ ਸਿੰਘ ਦਾਖਾ ਉਨ੍ਹਾਂ ਦੇ ਗੂੜ੍ਹੇ ਮਿੱਤਰ ਸਨ। ਇਸੇ ਤਰ੍ਹਾਂ ਚਰਨ ਸਿੰਘ ਸ਼ਹੀਦ ਕਈ ਵਾਰੀ ਕੇਸਰੀ ਜੀ ਕੋਲ ਆ ਕੇ ਠਹਿਰਦੇ ਸਨ। ਇਸ ਪ੍ਰਕਾਰ, ਕੇਸਰੀ ਜੀ ਆਪਣੇ ਸਮੇਂ ਦੇ ਉੱਘੇ ਕਲਮਕਾਰਾਂ ਨਾਲ ਨਿਕਟਵਰਤੀ ਸੰਬੰਧ ਸਨ। ਅਜਿਹਾ ਉਨ੍ਹਾਂ ਦੀ ਵਿਦਵਤਾ, ਕਲਮੀ ਸ਼ਕਤੀ ਅਤੇ ਨਿੱਘੀ-ਪਿਆਰੀ ਸ਼ਖ਼ਸੀਅਤ ਦੀ ਤਾਕਤ ਕਰਕੇ ਸੀ।

7. ਕੇਸਰੀ ਜੀ ਦੀਆਂ ਰਚਨਾਵਾਂ

ਵੱਖ-ਵੱਖ ਸੋਮਿਆਂ ਤੋਂ ਪ੍ਰਾਪਤ ਜਾਣਕਾਰੀ ਤੋਂ ਕੇਸਰੀ ਜੀ ਦੀਆਂ ਰਚਨਾਵਾਂ ਦੀ ਸੂਚੀ ਇਸ ਪ੍ਰਕਾਰ ਬਣਦੀ ਹੈ-

1. ਨਿੱਕੀਆਂ ਜਿੰਦਾਂ ਵੱਡੇ ਸਾਕੇ, 2. ਭੁੱਲੜ ਜੱਟ, 3. ਸੰਖਿਆ ਕੋਸ਼, 4. ਪੁਜਾਰੀ ਪ੍ਰਬੋਧ, 5. ਗੁਰ ਸੰਗਤ ਮਹਿਮਾ, 6. ਕਲਮ ਤੇ ਤਲਵਾਰ ਦਾ ਸੰਬਾਦ, 7. ਭਾਈ ਭਗਤ ਸਿੰਘ, 8. ਮਨੋਹਰ ਕੀਰਤਨ, 9. ਧੂਰਤ ਕਹਾਣੀਆਂ, 10. ਸਭਯਤਾ ਸਾਗਰ, 11. ਵਿਗਿਆਨਿਕ ਲੇਖ, 12. ਸਾਹਿਤ ਸਾਗਰ, 13. ਕੇਸਰੀ ਝਲਕਾਂ, 14. ਗੁਰਮਤ ਸਿਧਾਂਤ, 15. ਅਨੂਪਮ ਕਲਗੀ, 16. ਸ੍ਰੀ ਮਦ ਭਗਵਤ ਗੀਤਾ, 17. ਚਾਨਕੀਆ ਰਾਜਨੀਤੀ, 18. ਵਰਿੰਦ ਸਤਸਈ , 19. ਕੇਸਰੀ ਕਟਾਰ, 20. ਪੰਥ ਜਗਾਵਾ, 21. ਸਿੰਧੀ ਬੱਚਾ, 22. ਪੰਥਕ ਗੀਤ, 23. ਚਾਹ ਤੇ ਨਸਵਾਰ, 24. ਗੁਰੂ ਦਰਸ਼ਨ ਦੀ ਸਿੱਕ, 25. ਸੱਤ ਸਾਦਿਕ, 26. ਸੁਗੰਧਿਤ ਅਸਥਾਨ, 27. ਮਨੋਹਰ ਮੰਤ੍ਰ, 28. ਸੁਭਾਗੀ ਨੀਂਦਰ, 29. ਕ੍ਰਿਪਾਨ, 30. ਫਤਿਹ ਪ੍ਰਬੋਧ, 31.ਯੱਗ ਪ੍ਰਬੋਧ, 32. ਪ੍ਰਸੰਗ ਭਾਈ ਗੋਂਦਾ, 33. ਕ੍ਰਿਪਾਨ, 34. ਰੋਪੜੀਆ ਪੀਰ ਤੇ ਨੌਵੇਂ ਗੁਰੂ ਸਾਹਿਬ, 35. ਸ਼ਾਹ ਭੀਖਣ, 36. ਸ਼ਾਹ ਭੀਖ, 37. ਆਹੂਤੀ ਸਮਾਗਮ, 38. ਕੇਸਰ ਕਿਆਰੀ

(ਨੋਟ-1 ਡਾ. ਤੇਜਵੰਤ ਮਾਨ ਅਨੁਸਾਰ 'ਸੁਗੰਧ ਅਸਥਾਨ' ਬੋਸਤਾਂ ਦਾ ਕਵਿਤਾ ਵਿਚ ਉਲਥਾ ਹੈ।

ਨੋਟ-2 'ਗਿਆਨ ਕੌਰ' ਪੁਸਤਕ ਦੇ ਨਾਂ ਨਾਲ ਬ੍ਰੈਕਟ ਵਿੱਚ 'ਮਨੋਹਰ ਮੰਤ੍ਰ' ਵੀ ਲਿਖਿਆ ਹੈ। ਇਹ ਇੱਕੋ ਪੁਸਤਕ ਹੈ। ਗਿਆਨ ਕੌਰ ਇਸ ਪੁਸਤਕ ਵਿੱਚ ਬਿਆਨ ਕੀਤੀ ਕਹਾਣੀ ਦੀ ਇੱਕ ਪਾਤਰ ਹੈ।

ਨੋਟ-3 'ਵ੍ਰਿੰਦ ਸਤਸੱਈ' ਅਤੇ 'ਕੇਸਰ ਪਟਾਰੀ' ਇੱਕ ਹੀ ਪੁਸਤਕ ਦੇ ਨਾਂ ਹਨ।

ਨੋਟ-4 ਸ਼ਮਸ਼ੇਰ ਸਿੰਘ ਅਸ਼ੋਕ ਅਤੇ ਅਜਮੇਰ ਸਿੰਘ ਨੇ 'ਸੱਤ ਸਾਦਿਕ' ਪੁਸਤਕ ਵਿੱਚ ਸ਼ਾਮਲ ਸੱਤ ਸ਼ਖ਼ਸੀਅਤਾਂ ਨੂੰ ਵੱਖ-ਵੱਖ ਪੁਸਤਕਾਂ ਦੇ ਰੂਪ ਵਿੱਚ ਲਿਆ ਹੈ। ਅਸਲ ਵਿੱਚ ਇਹ ਇੱਕੋ ਪੁਸਤਕ ਦੇ ਭਾਗ ਹਨ। ਸੰਭਵ ਹੈ ਇਹ ਕਿਸੇ ਸਮੇਂ ਅੱਡ ਪੈਫਲਿਟਾਂ ਦੇ ਰੂਪ ਵਿੱਚ ਵੀ ਛਪੇ ਹੋਣ।)

ਨੋਟ-5 'ਸੰਖਿਆ ਕੋਸ਼' ਦਾ ਨਾਂ 'ਸੰਖਿਆ ਸੰਗ੍ਰਹਿ' ਵੀ ਲਿਖਿਆ ਮਿਲਦਾ ਹੈ।

ਨੋਟ-6 'ਕਲਮ ਤੇ ਤਲਵਾਰ' ਦਾ ਸਹੀ ਨਾਂ 'ਕਲਮ ਤੇ ਤਲਵਾਰ ਦਾ ਸੰਬਾਦ' ਹੈ।

ਨੋਟ-7 ਸੰਖੇਪ ਜੀਵਨ ਭਾਈ ਭਗਤ ਸਿੰਘ ਜੀ, ਜੀਵਨ ਸੰਤ ਭਗਤ ਸਿੰਘ ਜੀ, ਧੂਰਤ ਕਹਾਣੀਆਂ ਨੂੰ ਧਰਤ ਕਹਾਣੀਆਂ ਵੀ ਲਿਖਿਆ ਮਿਲਦਾ ਹੈ।

'ਪੰਥਮ ਗੀਤ' ਦਾ ਨਾਂ 'ਸਾਡੇ ਪੰਥਕ ਗੀਤ' ਵੀ ਲਿਖਿਆ ਮਿਲਦਾ ਹੈ।

ਵ੍ਰਿੰਦ ਸਤਸਈ ਦਾ ਪੰਜਾਬੀ ਅਨੁਵਾਦ ਜਿਸਦਾ ਹੁਣ ਨਾਮ 'ਕੇਸਰ ਪਟਾਰੀ' ਹੈ।

ਕੇਸਰੀ ਜੀ ਨੇ ਉਪਰੋਕਤ ਰਚਨਾਵਾਂ ਨੂੰ ਗ੍ਰੰਥ ਅਰ ਟ੍ਰੈਕਟ ਆਖਿਆ ਹੈ।

7: 2 ਰਚਨਾਵਾਂ ਬਾਰੇ ਸੂਚਨਾਵਾਂ

ਅੱਗੇ ਕੇਸਰੀ ਜੀ ਦੀਆਂ ਰਚਨਾਵਾਂ ਬਾਰੇ ਉਪਲਬਧ ਸੂਚਨਾਵਾਂ ਇੱਕ-ਇੱਕ ਕਰਕੇ ਦੇਣ ਦਾ ਜਤਨ ਕੀਤਾ ਗਿਆ ਹੈ। '' ਸੰਕੇਤਾਂ ਵਾਲੀਆਂ ਟਿੱਪਣੀਆਂ/ਸੂਚਨਾਵਾਂ ਖ਼ੁਦ ਕੇਸਰੀ ਜੀ ਦੀਆਂ ਹਨ।

ਵਿਸ਼ੇਸ਼- ਕੇਸਰੀ ਜੀ ਨੇ 'ਨਿਕੀਆਂ ਜਿੰਦਾਂ ਤੇ ਵਡੇ ਸਾਕੇ', 'ਗੁਰ ਸੰਗਤ ਮਹਿੰਮਾ' 'ਗੁਰ ਦਰਸ਼ਨ ਦੀ ਸਿੱਕ' 'ਫਤਿਹ ਪ੍ਰਬੋਧ', 'ਯੱਗ ਪ੍ਰਬੋਧ' ਬਾਰੇ ਜੋ ਸੰਖੇਪ ਟਿੱਪਣੀਆਂ ਦਿੱਤੀਆਂ ਹਨ, ਜਿਉਂ ਦੀਆਂ ਤਿਉਂ ਅੱਗੇ ਦਿੱਤੀਆਂ ਹਨ-

1. ਯੱਗ ਪ੍ਰਬੋਧ '' ਬਾਰੇ:

''ਅੱਜ ਕਲ ਟਾਪੂਆਂ ਵਿਚ ਸਾਡੇ ਗਿਰੇ ਹੋਏ ਪੰਜਾਬੀ ਭਰਾ ਜੋ ''ਯੱਗ'' ਨਾਮ ਰਖਕੇ ਮਹਿਫਲਾਂ ਜੋੜਦੇ ਹਨ ਉਨਾਂ ਦਾ ਹੂਬਹੂ ਖਾਕਾ ਹੈ ਭਾਵੇਂ ਹੈ ਤਾਂ ਇਕ ਮੁਕਾਮੀ ਚੀਜ਼ ਪਰ ਪੜ੍ਹਕੇ ਦੇਖੋਗੇ ਤਾਂ ਇਥੇ ਭੀ ਰਸ ਹੀ ਦੇਵੇਗੀ।''

( ਸੰਪਾਦਕੀ ਨੋਟ: ਇਸ ਪੁਸਤਕ ਦੀ ਨਕਲ ਰਣਜੋਧ ਸਿੰਘ ਗਿੱਲ ਦੇ ਜਤਨਾਂ ਸਦਕਾ ਬ੍ਰਿਟਿਸ਼ ਲਾਇਬ੍ਰੇਰੀ ਲੰਡਨ ਤੋਂ ਪ੍ਰਾਪਤ ਹੋ ਸਕੀ ਹੈ। ਇਹ ਪੁਸਤਕ 8 ਅਕਤੂਬਰ 1908 ਨੂੰ ਛਪੀ ਸੀ। ਇਸ ਪੁਸਤਕ ਦੇ ਟਾਈਟਲ ਉੱਤੇ ਦਿੱਤੀ ਗਈ ਜਾਣਕਾਰੀ ਅਨੁਸਾਰ ਕੇਸਰੀ ਜੀ ਨੇ ਮਲਾਇਆ ਗੁਰਦੁਵਾਰਾ ਮਲਾਈ ਸਟੇਟ ਗਾਈਡਸ ਟੇਪਿੰਗ ਪੇਰਾਕ, ਜਿੱਥੇ ਉਹ ਗ੍ਰੰਥੀ ਸਨ, ਰਹਿੰਦਿਆਂ ਰਚੀ ਸੀ। ਇਹ ਛੋਟੇ ਆਕਾਰ ਦੀ ਪੁਸਤਕ ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿੱਚ ਭਾਈ ਬਹਾਦਰ ਸਿੰਘ ਮੈਨੇਜਰ ਦੇ ਜਤਨਾਂ ਨਾਲ ਛਪੀ ਸੀ। ਇਸ ਦੀ ਕੀਮਤ ਤਿੰਨ ਪਾਈ ਸੀ। ਇਹ ਰਚਨਾ ਛੰਦਬੱਧ ਹੈ ਪਰ ਇਸ ਦੀ ਭੂਮਿਕਾ ਵਾਰਤਕ ਵਿੱਚ ਹੈ ਜੋ ਲੇਖਕ ਦੀ ਆਪਣੀ ਲਿਖੀ ਹੋਈ ਹੈ। ਉਦੋਂ ਉਨ੍ਹਾਂ ਨੇ ਆਪਣਾ ਤਖ਼ਲਸ 'ਕੇਸਰੀ' ਨਹੀਂ ਸੀ ਰੱਖਿਆ ਹੋਇਆ। ਉਹ ਆਪਣੇ ਨਾਂ ਦੇ ਨਾਲ 'ਗ੍ਰੰਥੀ' ਲਿਖਦੇ ਸਨ।)

ਅਸਲ ਵਿੱਚ 'ਯੱਗ ਪ੍ਰਬੋਧ' ਇੱਕ ਲੰਮੀ ਕਵਿਤਾ ਹੀ ਆਖੀ ਜਾ ਸਕਦੀ ਹੈ। ਇਸ ਦਾ ਅਰੰਭ, ਕੇਸਰੀ ਜੀ ਦੀਆਂ ਹੋਰ ਲਿਖਤਾਂ ਵਾਂਗ, ਮੰਗਲਾਚਰਨ ਨਾਲ ਹੁੰਦਾ ਹੈ। ਇਸ ਰਚਨਾ ਵਿੱਚ ਪੇਸ਼ ਸਮੱਸਿਆ ਲੇਖਕ ਨੇ ਭੂਮਿਕਾ ਵਿੱਚ ਦੱਸ ਦਿੱਤੀ ਹੈ। ਲੇਖਕ ਅਨੁਸਾਰ ਮਲਾਇਆ ਟਾਪੂ ਵਿੱਚ 'ਜੱਗਾਂ' ਦਾ ਰੁਝਾਨ ਬਹੁਤ ਵਧ ਰਿਹਾ ਸੀ । ਇਸ ਨਾਲ ਸਿੱਖੀ ਨੂੰ ਨੁਕਸਾਨ ਹੋ ਰਿਹਾ ਹੈ। ਕੇਸਰੀ ਜੀ, ਕਿਉਂਕਿ ਉਦੋਂ ਇੱਕ ਗ੍ਰੰਥੀ ਸਨ, ਸਿੰਘ ਸਭਾ ਲਹਿਰ ਦੇ ਵਿਚਾਰਾਂ ਦੇ ਪ੍ਰਚਾਰਕ ਵੀ ਸਨ, ਇਸ ਲਈ ਉਨ੍ਹਾਂ ਵੱਲੋਂ ਇਨ੍ਹਾਂ ਗ਼ਲਤ ਰੁਝਾਨਾਂ ਦਾ ਵਿਰੋਧ ਕਰਨਾ ਸੁਭਾਵਿਕ ਸੀ। ਇਸ ਸੰਬੰਧੀ ਉਨ੍ਹਾਂ ਨੇ 'ਖ਼ਾਲਸਾ ਸਮਾਚਾਰ' ਵਿੱਚ ਇੱਕ ਮਜ਼ਮੂਨ ਵੀ ਛਪਵਾਇਆ ਸੀ। ਇਹ ਮਜ਼ਮੂਨ ਅਤੇ ਇਸ ਪੁਸਤਕ ਦੀ ਭੂਮਿਕਾ ਅੱਗੇ ਕੇਸਰੀ ਜੀ ਦੀ ਵਾਰਤਕ ਵਾਲੇ ਭਾਗ ਵਿੱਚ ਦਿੱਤੇ ਗਏ ਹਨ।

ਇਸ ਪੁਸਤਕ ਵਿੱਚੋਂ ਕੁਝ ਨਮੂਨੇ ਅੱਗੇ ਦਿੱਤੇ ਗਏ ਹਨ:

1. ਸਿੰਘ ਸਭੀਆਂ ਨੇ ਔਖੇ ਔਖੇ ਕਈ ਅਸੂਲ ਬਣਾਏ,
ਅਪਣੇ ਸਾਥੀ ਸਿੰਘ ਸਭੀਆਂ ਨੇ ਉਪਰ ਉਨਾਂ ਚਲਾਏ
।
ਸਿੰਘ ਸਭਾ ਦੇ ਜਿਤਨੇਂ ਮੈਂਬਰ ਕੋਈ ਨਸ਼ਾ ਨਾ ਪੀਵੇ,
ਸਾਡੇ ਟੋਲੇ ਅੰਦਰ ਸਭੇ ਰੈਹਨ ਸਦਾ ਹੀ ਖੀਵੇ।
ਫਿਰ ਜੇ ਕੋਈ ਵਿਚ ਉਨਾਂ ਦੇ ਵਾਲ ਸਰੀਰੋਂ ਲਾਹੇ,
ਦੂਜੀ ਵ੍ਹਾਰੀ ਪਾਹੁਲ ਦੇਂਦੇ ਕਰ ਤਨਖਾਹੀਆ ਆਹੇ।

2. ਫਿਰ ਮੱਲਾਂ ਦੇ ਘੋਲ ਹੋਨ ਦਾ ਮਚਿਆ ਸ਼ੋਰ ਕਰਾਰਾ।
ਢੋਲ ਭਰਾਈ ਗਲ ਵਿਚ ਪਾਕੇ ਦੈਂਗੜ ਦੈਂਗੜ ਕਰਦਾ,
ਮਾਨੋ ਡੱਗਾ ਸਿਰ ਸਿੱਖਾਂ ਦੇ ਦੈਂਗੜ ਕਰਕੇ ਧਰਦਾ।
ਇਨੇ ਚਿਰ ਨੂੰ ਭੂਤਾਂ ਵਾਂਗੂੰ ਮਲ ਸਿਰੋਂ ਹੋ ਨੰਗੇ,
ਕੁਦ ਪਏ ਆਖਾੜੇ ਅੰਦਰ ਮਾਰਨ ਚਾਇ ਦੁੜੰਗੇ

'ਯੱਗ ਪ੍ਰਬੋਧ' ਰਚਨਾ ਦੀ ਮਹੱਤਤਾ ਅਜੋਕੇ ਯੁੱਗ ਵਿੱਚ ਵੀ ਹੈ। ਅੱਜ ਵੀ ਪੰਜਾਬ ਵਿੱਚ ਕਈ ਥਾਈਂ ਪਰਿਵਾਰਿਕ ਸਮਾਗਮਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਭੋਗ ਉਪਰੰਤ ਸ਼ਾਮ ਨੂੰ ਸ਼ਰਾਬ ਦੀ ਮਹਿਫ਼ਲ ਜੰਮਦੀ ਹੈ। ਢੋਲ੍ਹਢਮੱਕਾ ਵੀ ਹੁੰਦਾ ਹੈ। ਇਸ ਤਰ੍ਹਾਂ, ਜਿਵੇਂ ਦੀ ਤਸਵੀਰ ਕੇਸਰੀ ਜੀ ਨੇ ਸੌ ਸਾਲ ਪਹਿਲਾਂ ਮਲਾਇਆ ਵਿੱਚ ਹੁੰਦੇ ਪੰਜਾਬੀਆਂ ਦੇ ਸਮਾਗਮਾਂ ਦੀ ਵਿਖਾਈ ਹੈ, ਉਸ ਦੇ ਨੇੜੇ ਤੇੜੇ ਦੀ ਅੱਜ ਵੀ ਪੰਜਾਬ ਵਿੱਚ ਕਈ ਥਾਈਂ ਵੇਖੀ ਜਾ ਸਕਦੀ ਹੈ। ਕੇਸਰੀ ਜੀ ਇਸ ਗੱਲ ਉੱਤੇ ਬਲ

ਚਲਦਾ

# ਬਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ...

*ਅਮਰੀਕ ਸਿੰਘ ਸ਼ੇਰ ਖਾਂ*

ਪੂਰਨ ਗੁਰਸਿੱਖ ਤੇ ਸਿੱਖੀ ਜੀਵਨ-ਜਾਚ ਨੂੰ ਪ੍ਰਣਾਏ ਬਾਪੂ ਹਾਕਮ ਸਿੰਘ ਜੀ ੮੨ ਸਾਲ ਦੀ ਸੁੰਦਰ ਤੇ ਵਿਸਮਾਦ-ਭਰਪੂਰ ਆਯੂ ਭੋਗਦੇ ਹੋਏ ਪਿਛਲੇ ਮਾਂਹ ੧੯ ਅਕਤੂਬਰ ਨੂੰ ਗੁਰੂ ਚਰਨਾਂ ਵਿੱਚ ਜਾ ਬਿਰਾਜੇ ਹਨ। ਆਪ ਜੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਫਿਰੋਜ਼ਪੁਰ ਖੇਤਰ ਵਿੱਚ ਮੁਢਲੇ ਮੈਂਬਰ ਵਜੋਂ ਸੇਵਾਵਾਂ ਨਿਭਾਉਣ ਵਾਲੇ ਡਾਕਟਰ ਬਲਜੀਤ ਸਿੰਘ ਦੇ ਪਿਤਾ ਜੀ ਸਨ। ਆਪ ਜੀ ਦਾ ਜਨਮ ੧੯੩੫ ਦੇ ਆਸ-ਪਾਸ ਅਜੋਕੇ ਪਾਕਿਸਤਾਨ ਦੀ ਚੂਹਣੀਆਂ ਤਹਿਸੀਲ ਦੇ ਪਿੰਡ ਸੱਦ੍ਹਾ ਉਤਾੜ ਵਿੱਚ ਹੋਇਆ। ਆਪ ਦਾ ਸਮੁੱਚਾ ਪਰਿਵਾਰ ਉਹਨਾਂ ਭਲੇ ਸਮਿਆਂ ਵਿੱਚ ਵੀ ਗੁਰਸਿੱਖੀ ਨੂੰ ਪ੍ਰਣਾਇਆ ਹੋਇਆ ਸੀ। ਘਰ ਵਿੱਚ ਗੁਰੂ-ਮਹਾਰਾਜ ਦਾ ਸਰੂਪ ਸੁਭਾਇਮਾਨ ਸੀ। ਸਿੱਖ ਜਗਤ ਵਿੱਚ ਪ੍ਰਸਿਧੀ ਖੱਟਣ ਵਾਲੇ ਮਹਾਂਪੁਰਸ਼ ਬਾਬਾ ਨੰਦ ਸਿੰਘ ਜੀ ਵੀ ਬਾਪੂ ਹਾਕਮ ਸਿੰਘ ਦੇ ਖਾਨਦਾਨੀ ਮਿੱਠੇ ਖੂਹ 'ਤੇ ਕਈ ਕਈ ਮਹੀਨੇ ਬਸੇਰਾ ਕਰਦੇ। ਬਾਬਾ ਨੰਦ ਸਿੰਘ ਜੀ ਓਸ ਵਕਤ ਭਰ ਜਵਾਨੀ ਦੀ ਅਵਸਥਾ ਵਿੱਚ ਸਨ।

ਜਦ ਦੇਸ ਦੀ ਵੰਡ ਹੋਈ ਤਾਂ ਬਾਪੂ ਹਾਕਮ ਸਿੰਘ ਜੀ ਦੀ ਉਮਰ ਮਸਾਂ ਬਾਰਾਂ-ਚੌਦਾਂ ਵਰ੍ਹਿਆਂ ਦੀ ਸੀ। ਆਪ ਜੀ ਦੇ ਪਿਤਾ ਬਾਬਾ ਵੀਰ ਸਿੰਘ ਜੀ ਵੀ ਬੜੀ ਧਰਮਾਤਮਾ ਸ਼ਖਸੀਅਤ ਸਨ। ਜਦ ਵੰਡ ਹੋਈ ਤਾਂ ਲੋਕਾਂ ਨੂੰ ਆਪਣਾ ਘਰੇਲੂ ਸਾਜੋ-ਸਮਾਨ ਹਿੰਦੁਸਤਾਨ ਵਾਲੇ ਪਾਸੇ ਚੁੱਕ ਕੇ ਲਿਜਾਣ ਦੀ ਚਿੰਤਾ ਪਈ ਹੋਈ ਸੀ ਪਰ ਬਾਪੂ ਵੀਰ ਸਿੰਘ ਹਮੇਸ਼ਾ ਇਹੀ ਸੋਚਦੇ ਰਹਿੰਦੇ ਕਿ ਘਰ ਚ ਪ੍ਰਕਾਸ਼ ਗੁਰੂ ਗ੍ਰੰਥ ਸਾਹਬ ਦਾ ਸਰੂਪ ਕਿਵੇਂ ਸੁਰੱਖਿਅਤ ਹਿੰਦੁਸਤਾਨ ਲਿਜਾਇਆ ਜਾਵੇ। ਘਰ ਵਿੱਚ ਇੱਕ ਚੁਬਾਰਾ ਗੁਰੂ ਮਹਾਰਾਜ ਦੇ ਪ੍ਰਕਾਸ਼ ਲਈ ਉਹਨਾਂ ਸਮਿਆਂ ਵਿੱਚ ਵਿਸ਼ੇਸ਼ ਤੌਰ ਤੇ ਪਵਾਇਆ ਗਿਆ ਸੀ। ਕੁਝ ਸਮਾਂ ਪਹਿਲਾਂ ਮੈਂ ਜਦ ਪਾਕਿਸਤਾਨ ਦੀ ਯਾਤਰਾ ਤੇ ਗਿਆ ਤਾਂ ਸੱਦ੍ਹੇ ਪਿੰਡ ਚ ਜਾਣ ਦਾ ਸੁਭਾਗ ਮੌਕਾ ਵੀ ਮਿਲਿਆ। ਜਿਸ ਚੁਬਾਰੇ ਵਿੱਚ ਗੁਰੂ ਸਾਹਬ ਦਾ ਸਰੂਪ ਸੁਭਾਇਮਾਨ ਹੁੰਦਾ ਸੀ, ਉਹ ਚੁਬਾਰਾ ਅੱਜ ਵੀ ਉਵੇਂ ਈ ਸੁਰੱਖਿਅਤ ਹੈ। ਸਥਾਨਕ ਮੁਸਲਿਮ ਪਰਿਵਾਰਾਂ ਵਿੱਚ ਇਸ ਸਥਾਨ ਪ੍ਰਤੀ ਅੱਜ ਵੀ ਸ਼ਰਧਾ ਬਰਕਰਾਰ ਹੈ। ਲਗਭਗ ਪੌਣੀ ਸਦੀ ਪਹਿਲਾਂ ਵਾਲੇ ਏਸ ਚੁਬਾਰੇ ਦੀ ਇੱਟ ਚੁੱਕਣੀ ਵੀ ਲੋਕ ਪਾਪ ਸਮਝਦੇ ਹਨ। ਇਹ ਸਭ ਗੱਲਾਂ ਬਾਪੂ ਜੀ ਦੇ ਖਾਨਦਾਨ ਦੀ ਨੇਕ-ਨਾਮੀ ਦੀ ਗਵਾਹੀ ਭਰਦੀਆਂ ਹਨ।

ਬਾਪੂ ਹਾਕਮ ਸਿੰਘ ਜੀ ਰਿਸ਼ਤੇ ਚੋਂ ਮੇਰੇ ਦਾਦਿਆਂ ਦਾ ਦਰਜ਼ਾ ਰੱਖਦੇ ਸਨ। ਉਹ ਸਾਡੇ ਸਤਿਕਾਰਤ ਦਾਦਾ ਜੀ ਸ: ਉਜਾਗਰ ਸਿੰਘ ਹੁਰਾਂ ਦੇ ਚਾਚੇ ਦੇ ਪੁੱਤਰ ਸਨ। ਪੂਰਾ ਖਾਨਦਾਨ ਹਮੇਸ਼ਾ ਤੋਂ ਹੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਅਗਾਧ ਸ਼ਰਧਾ ਰੱਖਣ ਵਾਲਾ ਰਿਹਾ ਹੈ।

ਬਾਪੂ ਉਜਾਗਰ ਸਿੰਘ ਜੀ ਬਾਬਾ ਨੰਦ ਸਿੰਘ ਜੀ ਨਾਲ ਬਿਤਾਇ ਪਲਾਂ ਨੂੰ ਅਕਸਰ ਬੜੇ ਵਜਦ ਚ ਚੇਤੇ ਕਰਦੇ। ਉਹਨਾਂ ਨੇ ਸਾਨੂੰ ਅਕਸਰ ਗੋਦੀ ਬਿਠਾ ਕੇ ਦੱਸਣਾ ਕਿ ਜਦ ਬਾਬਾ ਨੰਦ ਸਿੰਘ ਜੀ ਆਪਣੇ ਮਿੱਠੇ ਖੂਹ 'ਤੇ ਤਸ਼ਰੀਫ ਲਿਆਉਂਦੇ ਤਾਂ ਆਸ-ਪਾਸ ਦੇ ਲੋਕਾਂ ਦਾ ਬਚਨ-ਬਿਲਾਸ ਕਰਨ ਲਈ ਮੇਲਾ ਲੱਗ ਜਾਣਾ। ਬਾਬਾ ਜੀ ਦੀ ਦੀ ਦਾੜ੍ਹੀ ਉਦੋਂ ਪੂਰੀ ਕਾਲੀ ਸੀ ਤੇ ਭਰ ਜਵਾਨ ਅਵਸਥਾ ਵਿੱਚ ਸਨ।

ਉਹਨਾਂ ਨੇ ਕਈ ਵਾਰ ਨੇੜੇ ਪੈਂਦੇ ਢਾਹਿਆਂ (ਟਿੱਬਿਆਂ) ਵਿੱਚ ਖਰਗੋਸ਼ਾਂ ਦੇ ਬਣਾਏ ਘੁਰਨਿਆਂ ਚ ਜਾ ਬੈਠਣਾ ਤੇ ਫਿਰ ਕਈ ਕਈ ਦਿਨ ਉੱਥੇ ਇਕਾਂਤ ਚ ਸਿਮਰਨ-ਅਭਿਆਸ ਕਰਦੇ ਰਹਿਣਾ। ਅਸੀਂ ਰਾਤ ਨੂੰ ਪੋਣੇ ਚ ਰੋਟੀ ਬੰਨ੍ਹ ਕੇ ਓਸ ਘੁਰਨੇ (ਭੋਰੇ) ਦੇ ਬਾਹਰ ਰੱਖ ਆਉਣੀ। ਅਗਲੀ ਰਾਤ ਫੇਰ ਜਾਣਾ, ਕਈ ਵਾਰ ਪੋਣੇ ਵਿਚਲੀਆਂ ਰੋਟੀਆਂ ਜਿਉਂ ਦੀ ਤਿਉਂ ਪਈਆਂ ਰਹਿਣੀਆਂ। ਪੁਰਾਣਾ ਪੋਣਾ ਲੈ ਆਉਣਾ ਤੇ ਨਵਾਂ ਰੱਖ ਆਉਣਾ। ਕਈ ਵਾਰ ਹਫਤਾ-ਹਫਤਾ ਇਹੀ ਸਿਲਸਿਲਾ ਚੱਲਦਾ ਰਹਿਣਾ। ਫਿਰ ਜਦ ਬਾਬਾ ਜੀ ਨੇ ਬਾਹਰ ਆਉਣਾ ਤਾਂ ਕਈ ਵਾਰ ਸਰੀਰ ਕਾਫੀ ਕਮਜ਼ੋਰ ਹੋਣਾ। ਸਾਡੇ ਕੋਲੋਂ ਤਾਜ਼ੇ ਮੱਖਣ ਦੀ ਡਲੀ ਮੰਗਵਾਉਣੀ, ਉਹ ਉਹਨਾਂ ਸਿਰ 'ਤੇ ਰੱਖ ਲੈਣੀ। ਉਹਨਾਂ ਕਹਿਣਾ ਕਿ ਇਉਂ ਸਰੀਰਕ ਕਮਜ਼ੋਰੀ ਕਾਫੀ ਦੂਰ ਹੋ ਜਾਂਦੀ ਏ ਤੇ ਸਿਰ ਨੂੰ ਕਾਫੀ ਅਰਾਮ ਮਿਲਦੈ।

ਜਦ ਸਰੀਰਕ ਤੌਰ ਤੇ ਚੜ੍ਹਦੀ ਕਲਾ ਚ ਹੋ ਜਾਣਾ ਤਾਂ ਅਕਸਰ ਕਹਿਣਾ ਕਿ ਸੰਗਤ ਨੂੰ ਬੁਲਾ ਲਓ, ਅੱਜ ਬਚਨ-ਬਿਲਾਸ ਕਰਨ ਨੂੰ ਜੀਅ ਕਰਦੈ। ਸ਼ਾਮ ਪਈ ਨੂੰ ਖੂਹ ਦੇ ਕਿਨਾਰੇ ਪੱਠਿਆਂ ਵਾਲੀਆਂ ਪੱਲੀਆਂ ਵਿਛਾ ਦੇਣੀਆਂ। ਮਰਦ ਅੱਗੇ

ਨੇੜੇ-ਨੇੜੇ ਬੈਠ ਜਾਣੇ। ਬੀਬੀਆਂ ਨੂੰ ਥੋੜ੍ਹਾ ਦੁਰੇਡੀਆਂ ਬੈਠਣ ਦਾ ਹੁਕਮ ਹੁੰਦਾ ਸੀ। ਸੰਤਾਂ ਨੇ ਗੁਰੂ ਸਾਹਿਬਾਨ ਦਾ ਜੀਵਨ-ਵਿਖਿਆਨ ਕਰਨਾ। ਸਿਮਰਨ-ਅਭਿਆਸ ਲਈ ਵੀ ਪ੍ਰੇਰਨਾ ਕਰਨੀ।

ਕਈ ਦਿਨ ਠਹਿਰਨ ਤੋਂ ਬਾਦ ਬਾਬਾ ਜੀ ਨੇ ਕਹਿਣਾ ਕਿ ਭਾਈ ਸੀਖ (ਮਾਚਸ ਦੀ ਤੀਲੀ) ਲਿਆ ਦਿਓ। ਫਿਰ ਆਪਣੇ ਹੱਥੀਂ ਓਸ ਝੁੱਗੀ ਨੂੰ ਸਪੁਰਦ-ਏ-ਖਾਕ ਕਰ ਜਾਣਾ ਜਿੱਥੇ ਕਈ-ਕਈ ਦਿਨ ਬਾਬਾ ਜੀ ਠਹਿਰਦੇ ਸਨ। ਹਰ ਵਾਰ ਕੁੱਲੀ ਜਲਾਉਣ ਕਰਕੇ ਇੱਕ ਵਾਰ ਮੈਂ ਸਵਾਲ ਕੀਤਾ ਕਿ ਬਾਬਾ ਜੀ, ਤੁਸੀਂ ਲਗਭਗ ਹਰ ਸਾਲ ਆਉਂਦੇ ਹੋ, ਹਰ ਸਾਲ ਇਹ ਕੱਖਾਂ ਦੀ ਕੁੱਲੀ ਨਵੀਂ ਬਨਾਉਣੀ ਪੈਂਦੀ ਹੈ। ਇਹਨੂੰ ਜਲਾ ਕਿਓਂ ਜਾਂਦੇ ਹੋ ਤਾਂ ਅੱਗੋਂ ਬਾਬਾ ਜੀ ਹੱਸ ਕੇ ਕਹਿਣ ਲੱਗੇ " ਉਜਾਗਰ ਸਿੰਹਾਂ ! ਗੱਲ ਨੂੰ ਜ਼ਰਾ ਸਮਝ, ਇਹ ਝੁੱਗੀ ਸਾੜ ਕੇ ਜਾਣ 'ਚ ਈ ਗੁਰੂ ਕੀ ਸੰਗਤ ਨੂੰ ਫਾਇਦਾ ਏ। ਐਵੇਂ ਕੋਈ ਨਖੱਟੂ ਸਾਧ ਏਸ ਝੁੱਗੀ ਦੀ ਆੜ ਚ ਤੁਹਾਡੇ ਲੋਕਾਂ ਦੀ ਸ਼ਰਧਾ ਨੂੰ ਵੇਚਣ ਲੱਗ ਪਵੇਗਾ। ਅਖੇ, ਏਥੇ ਬਹਿ ਕੇ ਨੰਦ ਸਿਹੁੰ ਭਗਤੀ ਕਰਦਾ ਸੀ। ਮੈਂ ਚਾਹੁੰਦਾਂ ਕੋਈ ਏਸ ਝੁੱਗੀ ਦੀਆਂ ਲੱਕੜਾਂ ਨੂੰ ਮਹਿੰਗੇ ਭਾਅ ਵੇਚ ਕੇ ਗੁਰੂ ਨਾਨਕ ਦੀ ਸੰਗਤ ਨਾਲ ਖਿਲਵਾੜ ਨਾ ਕਰਨ ਲੱਗ ਜਾਵੇ। ਏਸੇ ਲਈ ਮੈਂ ਜਿੱਥੇ ਬੈਠਦਾਂ, ਉਹ ਝੁੱਗੀ ਸਾੜ ਕੇ ਅਗਲੇ ਪੰਧ ਲਈ ਚਾਲੇ ਪਾਉਂਦਾਂ। "

ਅੱਜ ਜਦ ਬਾਬਾ ਨੰਦ ਸਿੰਘ ਜੀ ਦੀਆਂ ਕਹੀਆਂ ਗੱਲਾਂ ਤੇ ਉਹਨਾਂ ਦੇ ਸਾਦੇ-ਜੀਵਨ ਨੂੰ ਅਜੋਕੇ ਸੰਤਾਂ ਦੀ ਚਾਲ-ਢਾਲ ਨਾਲ ਤੁਲਨਾ ਕਰਕੇ ਮੈਂ ਦੇਖਦਾਂ ਤਾਂ ਜ਼ਮੀਨ ਅਸਮਾਨ ਦਾ ਫਰਕ ਸਾਹਮਣੇ ਆਉਂਦੈ। ਖੂਹ ਦਾ ਕਿਨਾਰਾ, ਰੁੱਖਾਂ ਦੀ ਛਾਂ, ਪੱਲੀਆਂ ਤੇ ਜੁੜ ਬੈਠੀ ਸੰਗਤ ਦਾ ਸਾਦਾਪਣ। ਸੰਗਤ ਦੇ ਬਰਾਬਰ ਬੈਠੇ ਬਾਬਾ ਜੀ.... ਕੋਈ ਉਚੇਚ ਨਹੀਂ। ਪੁਰਸ਼ਾਂ ਤੋਂ ਥੋੜ੍ਹਾ ਦੁਰਾਡੇ ਬੈਠੀਆਂ ਬੀਬੀਆਂ........ ਲੱਤਾਂ ਘੁਟਣ ਜਾਂ ਘੁਟਾਉਣ ਲਈ ਕਿਸੇ ਪਾਸੇ ਕੋਈ ਉਤਾਵਲ ਨਹੀਂ, ਕੋਈ ਮਹਿੰਗੇ ਸ਼ਮਿਆਨੇ ਜਾਂ ਮਹਿੰਗੇ ਲੰਗਰ ਨਹੀਂ। ਬੱਸ ਸਾਦਗੀ ਭਰੇ ਕੁਦਰਤੀ ਮਾਹੌਲ ਚ ਦਰਗਾਹੀ ਬਚਨਾਂ ਦੀ ਸਾਂਝ......... ਕੈਸਾ ਅਦਭੁਤ ਨਜ਼ਾਰਾ ਹੁੰਦਾ ਹੋਵੇਗਾ ਉਹ।

ਖੈਰ, ਐਸੇ ਵਿਸਮਾਦੀ ਮਾਹੌਲ ਦਾ ਅਨੰਦ ਲੈਂਦੇ ਰਹੇ ਮੇਰੇ ਬਜ਼ੁਰਗ। ਇਹ ਸਭ ਕੁਝ ਸੋਚ ਕੇ ਕਈ ਵਾਰ ਮੇਰੇ ਨੇਤਰਾਂ ਚ ਆਪ-ਮੁਹਾਰੇ ਜਲ ਭਰ ਆਉਂਦੈ। ਜਦ ਹੁਣ ਇਹ ਸਭ ਬਜ਼ੁਰਗ ਇੱਕ ਇੱਕ ਕਰਕੇ ਕਿਰਨਮ-ਕਿਰਨੀ ਮਲਕੜੇ ਜਿਹੇ ਤੁਰਦੇ ਜਾ ਰਹੇ ਨੇ ਤਾਂ ਮਨ ਵੈਰਾਗ ਨਾਲ ਭਰ ਜਾਂਦੈ। ਮੈਂ ਅਕਸਰ ਸੋਚਦਾਂ, ਕੀ ਸਾਡੇ ਖਾਨਦਾਨ ਦੀ ਅਗਲੇਰੀ ਪੀੜ੍ਹੀ ਵਿੱਚੋਂ ਵੀ ਕੋਈ ਐਸੀ ਰੂਹ ਅਸੀਂ ਵੇਖ ਸਕਾਂਗੇ ਜਾਂ ਨਹੀਂ?

ਪਹਿਲਾਂ ਸਤਜੁਗੀ ਜਿਊੜੇ ਬਾਪੂ ਵੀਰ ਸਿੰਘ ਜੀ ਤੁਰ ਗਏ। ਜਿੰਨ੍ਹਾਂ ਦੇ ਦਰਗਾਹੀ ਬੋਲ ਮਨ ਅੰਦਰ ਠੰਢ ਪਾ ਜਾਂਦੇ। ਹਮੇਸ਼ਾ ਸਿਮਰਨ 'ਚ ਮੂੰਹ ਹਿੱਲਦਾ ਰਹਿਣਾ। ਅੰਤਾਂ ਦਾ ਠਰੰਮ੍ਹਾ, ਬੋਲਾਂ ਚ ਧੀਮਾਪਣ, ਹੰਸਾਂ ਵਰਗੀ ਚਾਲ। ਕਦੇ ਕੋਈ ਉਤਾਵਲਾਪਣ ਅਸੀਂ ਉਹਨਾਂ ਦਾ ਵੇਖਿਆ ਈ ਨਹੀਂ ਸੀ। ਗੁਰੂ ਸਾਹਬ ਪ੍ਰਤੀ ਐਸੀ ਸ਼ਰਧਾ ਕਿ ਲਗਾਤਾਰ ਤਿੰਨ ਦਿਨ ਚੂਹਣੀਓਂ ਚੱਲਿਆ ਕਾਫਲਾ ਚੱਲਦਾ ਰਿਹਾ, ਘੁੰਮ-ਘੁਮਾ ਕੇ ਤੀਜੇ ਦਿਨ ਹਿੰਦੁਸਤਾਨ ਵਾਲੇ ਪਾਸੇ ਅੰਮ੍ਰਿਤਸਰ ਪਹੁੰਚੇ,ਗੁਰੂ ਕੇ ਸਰੂਪ ਨੂੰ ਤਿੰਨ-ਦਿਨ ਨਿਰੰਤਰ ਸਿਰ ਤੇ ਈ ਟਿਕਾਈ ਰੱਖਿਆ। ਕੈਸੀ ਅਕੀਦਤ ਤੇ ਸ਼ਰਧਾ ਸੀ ਇਹਨਾਂ ਗੁਰੂ ਕਿਆਂ ਸਿੱਖਾਂ ਦੀ।

ਇਹਨਾਂ ਤੋਂ ਬਾਦ ਸਾਡੇ ਸਕੇ ਬਾਪੂ ਜੀ ਉਜਾਗਰ ਸਿੰਘ ਵੀ ਚੱਲ ਵਸੇ ਨੇ। ਪੂਰੇ ੧੨੦ ਸਾਲ ਦੀ ਕਮਾਲ ਦੀ ਉਮਰ ਭੋਗੀ। ਉਹਨਾਂ ਦੇ ਹੱਥਾਂ ਚ ਜੰਮੇ ਅੱਜ ਦੇ ਬਜ਼ੁਰਗ ਇਹੀ ਕਹਿੰਦੇ ਨੇ, "ਜਦ ਤੋਂ ਅਸੀਂ ਉਜਾਗਰ ਸਿਹੁੰ ਹੁਰਾਂ ਨੂੰ ਵੇਖਣ ਲੱਗੇ ਸੀ ,ਇਹ ਇਹਵਜੇ ਦੇ ਇਹਵਜੇ ਈ ਰਹੇ ਨੇ। " ਅੰਤਲੇ ਸਵਾਸਾਂ ਤੱਕ ਪੰਜਾਂ ਬਾਣੀਆਂ ਦਾ ਪੂਰਾ ਨਿੱਤਨੇਮ। ਹੈਰਾਨੀ ਦੀ ਗੱਲ ਇਹ ਕਿ ਸਵਾ ਸੌ ਸਾਲ ਦੇ ਨੇੜੇ ਉਮਰ ਭੋਗਣ ਦੇ ਬਾਵਜੂਦ ਆਖਰੀ ਸਵਾਸਾਂ ਤਾਈਂ ਐਨਕ ਤੱਕ ਦੀ ਲੋੜ ਨਹੀਂ ਪਈ। ਐਸੇ ਦੇਵ-ਪੁਰਸ਼ਾਂ ਨੂੰ ਚੇਤੇ ਕਰਕੇ ਆਪ-ਮੁਹਾਰੇ 'ਸਰਬ ਰੋਗ ਕਾ ਅਉਖਦ ਨਾਮ' ਦੀ ਤਾਨ ਛਿੜ ਜਾਂਦੀ ਏ।

ਮੇਰੇ ਵਿੰਹਦਿਆਂ-ਵਿੰਹਦਿਆਂ ਹੁਣ ਸਾਡੇ ਖਾਨਦਾਨ ਦੇ ਤੀਜੇ ਬਜ਼ੁਰਗ ਬਾਪੂ ਹਾਕਮ ਸਿੰਘ ਦਾ ਇੰਤਕਾਲ ਹੋਇਐ। ਇਹ ਵੀ ਐਸੀ ਪਿਆਰ ਵਾਲੀ ਰੂਹ ਕਿ ਚੇਤੇ ਕੀਤਿਆਂ ਰਸ-ਵਿਭੋਰ ਹੋ ਜਾਈਦੈ। ਆਪਣੇ ਅਕਾਲ-ਚਲਾਣੇ ਤੋਂ ਕੁਝ ਸਮਾਂ ਪਹਿਲਾਂ ਆਪਣੇ ਪਰਿਵਾਰ ਨੂੰ ਦ੍ਰਿੜ ਕਰਵਾ ਰਹੇ ਸਨ ਕਿ ਉਹਨਾਂ ਦੇ ਖਾਨਦਾਨ 'ਚ ਨਿਰੰਤਰ ਸੱਤ ਪੀੜ੍ਹੀਆਂ ਤੋਂ ਗੁਰੂ ਗ੍ਰੰਥ ਸਾਹਬ ਦੀ ਸੇਵਾ-ਸੰਭਾਲ ਹੋ ਰਹੀ ਹੈ। ਨਿਰੰਤਰ ਸੱਤ ਪੀੜ੍ਹੀਆਂ ਤੋਂ ਹੀ ਗੁਰੂ ਸਾਹਬ ਦਾ ਪ੍ਰਕਾਸ਼ ਘਰ ਚ ਰਹਿਣ ਕਰਕੇ ਘਰ ਧਰਮਸਾਲ ਦੀ ਨਿਆਈਂ ਰਹੇ ਨੇ। ਸੋ ਬੱਚਿਓ ! ਤੁਸੀਂ ਵੀ ਜੇ ਏਸ ਪਰੰਪਰਾ ਨੂੰ ਅਪਨਾਈ ਰੱਖੋਗੇ ਤਾਂ ਸਦਾ ਅਨੰਦ-ਚਿੱਤ ਰਹੋਂਗੇ। ਐਸੀਆਂ ਈ ਚੜ੍ਹਦੀ ਕਲਾ ਵਾਲੀਆਂ ਗੱਲਾਂ-ਬਾਤਾਂ ਕਰਦੇ ਹੋਏ ਤੇ ਵਾਹਿਗੁਰੂ-ਵਾਹਿਗੁਰੂ ਧੀਮੀ ਅਵਾਜ਼ ਚ ਉਚਾਰਦੇ ਹੋਏ ਬਾਪੂ ਜੀ ਅਗੰਮੀ ਸੰਸਾਰ ਨੂੰ ਚਾਲੇ ਪਾ ਗਏ।

ਮੈਨੂੰ ਅੱਜ ਵੀ ਉਹ ਪਲ ਯਾਦ ਆਉਂਦੇ ਨੇ ਜਦ ਮੈਂ ਆਪਣੇ ਯਤਨਾਂ ਨਾਲ ਪਿੰਡ ਦੇ ਪੰਚਾਇਤ ਘਰ ਚ ਖੁਲ੍ਹਾਈ ਲਾਇਬ੍ਰੇਰੀ ਦੇ ਦਰਵਾਜ਼ੇ ਮੂਹਰੇ ਕਿਸੇ ਪੁਸਤਕ 'ਚ ਮਗਨ ਸਾਂ ਤਾਂ ਪਤਾ ਈ ਨਹੀਂ ਚੱਲਿਆ ਕਿ ਕਦ ਬਾਪੂ ਜੀ ਮਲਕੜੇ ਜਿਹੇ ਆ ਕੇ ਮੇਰੇ ਸਿਰਹਾਣੇ ਖੜ੍ਹ ਗਏ। ਮੈਨੂੰ ਮਗਨ ਹੋ ਕੇ ਪੜ੍ਹਦਿਆਂ ਦੇਖ ਕੇ ਬੜੇ ਖੁਸ਼ ਹੋਏ। ਉਹਨਾਂ ਦਾ ਘਰ ਲਾਇਬ੍ਰੇਰੀ ਤੋਂ ਕੁਝ ਫਰਲਾਂਗ ਦੀ ਦੂਰੀ 'ਤੇ ਸੀ। ਕਹਿਣ ਲੱਗੇ " ਮੈਂ ਸੋਚਿਆ, ਸਾਡੇ ਏਸ ਮੁੰਡੇ ਨੂੰ ਪੜ੍ਹਨ ਦਾ ਸ਼ੌਕ ਐ, ਕਿਓਂ ਨਾ ਮੈਂ ਵੀ ਕੋਈ ਚੰਗੀ ਕਿਤਾਬ ਇਹਨੂੰ ਭੇਟਾ ਕਰਾਂ। "

ਉਹਨਾਂ ਦੇ ਹੱਥ ਵਿੱਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਦੀ ਪੁਸਤਕ 'ਜੇਲ੍ਹ ਚਿੱਠੀਆਂ' ਸੀ। ਉਹਨਾਂ ਨੇ ਮੈਨੂੰ ਇਹ ਪੁਸਤਕ ਭੇਟ ਕਰ ਦਿੱਤੀ ਤੇ ਨਾਲ ਹੀ ਤਾਕੀਦ ਕੀਤੀ ਕਿ ਮੈਂ ਅਗਲੇ ਦਿਨ ਏਸੇ ਵੇਲੇ ਤੱਕ ਏਸ ਮੋਟੀ ਪੁਸਤਕ ਨੂੰ ਪੂਰੀ ਤਰ੍ਹਾਂ ਪੜ੍ਹ ਕੇ ਆਵਾਂ ਤੇ ਪੁਸਤਕ ਕੈਸੀ ਲੱਗੀ, ਏਸ ਸੰਬੰਧੀ ਆਪਣੇ ਅਨੁਭਵ ਦੱਸਾਂ। ਖੈਰ, ਪੁਸਤਕਾਂ ਪੜ੍ਹਨ ਦੇ ਸ਼ੌਕ ਤੇ ਅਭਿਆਸ ਸਦਕਾ ਓਸ ਚੜ੍ਹਦੀ ਜਵਾਨੀ ਦੀ ਉਮਰੇ ਮੈਂ ਵੱਡੀ ਤੋਂ ਵੱਡੀ ਪੁਸਤਕ ਵੀ ਅੱਠ-ਦਸ ਘੰਟੇ ਦੀ ਇੱਕੋ ਬੈਠਕ ਚ ਖਤਮ ਕਰ ਜਾਂਦਾ ਸੀ। ਜਦ ਏਸ ਪੁਸਤਕ ਨੂੰ ਨਿੱਠ ਕੇ ਪੜ੍ਹਿਆ ਤਾਂ ਵਾਕਇ ਹੀ ਮੇਰਾ ਜੀਵਨ ਤਬਦੀਲ ਹੋ ਗਿਆ। ਭਾਈ ਸਾਹਿਬ ਜਿਹੀ ਰੂਹਾਨੀ ਸ਼ਖਸੀਅਤ ਦੇ ਹਸਤ-ਕਮਲਾਂ ਚੋਂ ਕਿਰੇ ਸ਼ਬਦਾਂ ਨੇ ਜਿਵੇਂ ਮੇਰੇ 'ਤੇ ਜਾਦੂ ਦੀ ਛੜੀ ਘੁਮਾ ਦਿੱਤੀ ਹੋਵੇ।

ਸ਼ਹੀਦ ਭਗਤ ਸਿੰਘ ਦੀ ਨਾਸਤਿਕਤਾ ਭਾਈ ਸਾਹਿਬ ਦੀ ਮਿਲਣੀ ਨਾਲ ਕਿਵੇਂ ਤਾਰ-ਤਾਰ ਹੋਈ? ਇਹ ਸਭ ਸ਼ੰਕੇ ਵੀ ਨਵਿਰਤ ਹੋ ਗਏ। ਸ਼ਹੀਦ ਭਗਤ ਸਿੰਘ ਆਸਤਿਕ ਸੀ ਕਿ ਨਾਸਤਿਕ, ਇਹ ਵੀ ਸਮਝ ਪੈ ਚੁੱਕੀ ਸੀ ਤੇ ਨਾਲ ਦੀ ਨਾਲ ਏਸ ਪੁਸਤਕ ਨੇ ਮੇਰੇ ਹਨੇਰੇ ਮਨ ਦੇ ਖੂੰਜਿਆਂ ਨੂੰ ਵੀ ਚਕਾਚੌਂਧ ਕਰ ਦਿੱਤਾ ਸੀ। ਨਾਮ-ਸਿਮਰਨ ਦੀਆਂ ਬਰਕਤਾਂ ਤੇ ਸਿਮਰਨ-ਅਭਿਆਸ ਜਿਹੀਆਂ ਅਨੇਕਾਂ ਪਰਮਾਰਥੀ-ਰਮਜ਼ਾਂ ਦੀ ਮੈਨੂੰ ਥਾਹ ਪੈਂਦੀ ਪ੍ਰਤੀਤ ਹੋਣ ਲੱਗੀ। ਅਗਲੇ ਦਿਨ ਜਦ ਬਾਪੂ ਜੀ ਨਾਲ ਮਿਲਣੀ ਹੋਈ ਤਾਂ ਉਹਨਾਂ ਦੀ ਮਿਲਣੀ ਨੇ ਦੁਬਾਰਾ ਸੋਨੇ ਤੇ ਸੁਹਾਗੇ ਦਾ ਕੰਮ ਕਰ ਦਿੱਤਾ। ਕਹਿਣ ਲੱਗੇ "ਏਸ ਪੁਸਤਕ ਨੂੰ ਪੜ੍ਹ ਕੇ ਸਿਰਫ ਏਥੇ ਈ ਨਾ ਛੱਡੀਂ। ਸਿਮਰਨ-ਅਭਿਆਸ ਦੇ ਜਿਹੜੇ ਪਰਮਾਰਥੀ-ਰਹੱਸ ਏਸ ਪੁਸਤਕ ਚ ਵਿਦਮਾਨ ਨੇ,ਉਹਨਾਂ ਨੂੰ ਅਮਲੀ ਰੂਪ ਚ ਅਪਨਾਉਣ ਦੀ ਕੋਸ਼ਿਸ਼ ਹੁਣ ਤੋਂ ਈ ਸ਼ੁਰੂ ਕਰ ਦੇ। ਏਸ ਉਮਰੇ ਕੀਤਾ ਅਭਿਆਸ ਜਲਦੀ ਫਲਦਾਇਕ ਹੁੰਦੈ। "

ਕੁਝ ਦਿਨਾਂ ਬਾਦ ਇੱਕ ਹੋਰ ਪੁਸਤਕ 'ਮੌਤ ਰਾਣੀ ਦਾ ਘੁੰਡ' ਉਹਨਾਂ ਨੇ ਮੈਨੂੰ ਸੌਂਪੀ। ਇਹ ਪੁਸਤਕ ਮੇਰੇ ਪੈਦਾ ਹੋਣ ਤੋਂ ਵੀ ਅੱਠ ਸਾਲ ਪਹਿਲਾਂ ਦੀ ਛਪੀ ਹੋਈ ਹੈ ਭਾਵ ੧੯੭੦ ਦੀ ਛਾਪ। ਉਹਨਾਂ ਵੇਲਿਆਂ ਚ ਮੁੱਲ ਸਿਰਫ ਦੋ ਰੁਪਏ। ਕਮਾਲ ਦੀ ਇਹ ਪੁਸਤਕ ਹੈ; ਜੋ ਏਸ ਪੁਸਤਕ ਨੂੰ ਪੜ੍ਹ ਲਵੇ, ਮੌਤ ਦਾ ਡਰ ਸਮਝੋ ਖੰਭ ਲਾ ਕੇ ਉੱਡ ਗਿਆ। ਦੁਨੀਆਂ ਭਰ ਦੇ ਉਹਨਾਂ ਮਹਾਨ ਲੋਕਾਂ ਦਾ ਬਿਊਰਾ ਹੈ ਏਸ ਪੁਸਤਕ ਵਿੱਚ ਜਿੰਨ੍ਹਾਂ ਨੇ ਮੌਤ ਨੂੰ ਟਿੱਚ ਜਾਣਿਆ। ਦੁਨੀਆਂ ਭਰ ਦੇ ਮਨੋਵਿਗਿਆਨਕਾਂ ਦੇ ਅਨੇਕਾਂ ਐਸੇ ਲੇਖ ਵੀ ਦਿੱਤੇ ਗਏ ਨੇ ਜਿਹੜੇ ਬੰਦੇ ਨੂੰ ਇਹ ਅਹਿਸਾਸ ਕਰਾ ਦਿੰਦੇ ਨੇ ਕਿ ਜੀਵਨ ਤਾਂ ਇੱਕ ਭਰਮ ਹੈ,ਮਰਨਾ ਸੱਚ ਹੈ ਤੇ ਮੌਤ ਇੱਕ ਲੰਮੀ ਨੀਂਦ ਤੋਂ ਵਧ ਕੇ ਹੋਰ ਕੁਝ ਨਹੀਂ।

ਆਤਮਾ ਤੇ ਮੌਤ ਦੇ ਰਹੱਸ ਨੂੰ ਸਮਝਣ ਵਾਲੇ ਕਈ ਸੰਸਾਰ ਪ੍ਰਸਿੱਧ ਮਨੋਵਿਗਿਆਨਕਾਂ ਦੀਆਂ ਖੋਜਾਂ ਵੀ ਏਸ ਪੁਸਤਕ ਚ ਸ਼ਾਮਲ ਨੇ। ਐਸੇ ਵੀ ਕਈ ਮਨੋਵਿਗਿਆਨਕਾਂ ਦੀ ਗੱਲ ਹੋਈ ਹੈ ਜੋ ਮੌਤ ਦੇ ਰਹੱਸ ਨੂੰ ਸਮਝਦੇ ਹੋਏ ਆਪ ਮੌਤ ਦੇ ਆਗੋਸ਼ ਵਿੱਚ ਜਾ ਸੁੱਤੇ। ਇਹ ਪੁਸਤਕ ਪੰਜਾਬ ਦੇ ਕਿਸੇ ਵਕਤ ਦੇ ਪ੍ਰਸਿੱਧ ਫਿਲਾਸਫਰ ਲਾਲ ਸਿੰਘ ਕਮਲਾ ਅਕਾਲੀ ਦੀ ਅਦੁੱਤੀ ਕ੍ਰਿਤ ਹੈ। ਮੇਰੇ ਤੋਂ ਜਿਸ ਕਿਸੇ ਨੇ ਵੀ ਇਹ ਪੁਸਤਕ ਪੜ੍ਹਨ ਨੂੰ ਲਈ,ਉਹਦੇ ਕਹਿਣ ਮੁਤਾਬਕ ਉਹਦੀ ਦੁਨੀਆਂ ਦਾ ਰੁਖ ਈ ਬਦਲ ਗਿਆ।

ਅੱਜ ਵੀ ਮੈਂ ਮਹਿਸੂਸ ਕਰਦਾਂ, ਸਾਡੇ ਪਿੰਡਾਂ, ਘਰਾਂ ਚ ਅਨੇਕਾਂ ਛੁਪੇ ਹੋਏ ਸੰਤ ਅੱਜ ਵੀ ਮੌਜੂਦ ਨੇ ਜਿੰਨ੍ਹਾਂ ਕੋਲ ਨਾਯਾਬ ਪਰਮਾਰਥੀ-ਗਿਆਨ ਤੇ ਪੁਸਤਕਾਂ ਦੇ ਰੂਪ 'ਚ ਅਦੁੱਤੀ ਖਜ਼ਾਨਾ ਸਾਂਭਿਆ ਪਿਆ ਹੈ ਪਰ ਅਸੀਂ ਬਾਹਰ ਕੱਚ-ਘਰੜ ਜਿਹੇ ਸੰਤਾਂ ਦੇ ਮਗਰ ਭੱਜੇ ਫਿਰਦੇ ਹਾਂ। ਸਾਨੂੰ ਆਪਣੇ ਘਰ ਚ ਪਏ ਕੀਮਤੀ ਖਜ਼ਾਨੇ ਦੀ ਥਾਹ ਹੀ ਨਹੀਂ। ਅੱਜ ਵੀ ਸਾਡੇ ਖਾਨਦਾਨ ਦਾ ਕੋਈ ਬੰਦਾ ਜਦ ਕਿਸੇ ਬਾਹਰਲੇ ਅਖੌਤੀ ਜਿਹੇ ਸਾਧ ਦੇ ਪਿੱਛੇ ਗੇੜੇ ਕੱਢਦਾ ਮੈਂ ਦੇਖਦਾਂ ਤਾਂ ਮੈਨੂੰ ਓਸ ਪਰਿਵਾਰਕ ਮੈਂਬਰ ਤੇ ਤਰਸ ਆਉਂਦੈ।

ਕਾਸ਼! ਪਰਮ-ਪਿਤਾ ਪਰਮਾਤਮਾ ਹਰ ਖਾਨਦਾਨ ਨੂੰ ਐਸੇ ਸੁਭਾਗੇ ਸਤਜੁਗੀ ਬਜ਼ੁਰਗਾਂ ਦੀ ਦਾਤ ਬਖਸ਼ੇ ਤੇ ਨਾਲ ਹੀ ਐਸੇ ਸਤ-ਪੁਰਸ਼ਾਂ ਤੋਂ ਪਰਮਾਰਥੀ ਲਾਹਾ ਲੈਣ ਲਈ ਨਜ਼ਰ ਤੇ ਨਜ਼ਰੀਆ ਵੀ ਨਸੀਬ ਹੋਵੇ। ਸਿਰਫ ਤਾਂ ਹੀ ਘਰ 'ਚ ਪਏ ਖਜ਼ਾਨੇ ਤੋਂ ਲਾਹਾ ਲਿਆ ਜਾ ਸਕਦੈ ਨਹੀਂ ਤਾਂ 'ਘਰ ਦਾ ਜੋਗੀ ਜੋਗੜਾ' ਵਾਲਾ ਅਖਾਣ ਸੱਚ ਸਾਬਤ ਹੋ ਜਾਵੇਗਾ।

98157-58466
amriksherkhan@yahoo.com

# ਕਰਮ ਭੂਮੀ ਵਿੱਚ ਕੁਕਰਮ

*ਗੁਰਮੇਲ ਸਿੰਘ ਖ਼ਾਲਸਾ*

ਗੁਰੂ ਨਾਨਕ ਸਾਹਿਬ ਜੀ ਦੇ 'ਏਕ ਪਿਤਾ ਏਕਸ ਕੇ ਹਮ ਬਾਰਿਕ' ਦੇ ਸਿਧਾਂਤ ਅਨੁਸਾਰ ਵਾਹਿਗੁਰੂ ਸਾਡਾ ਸਾਰਿਆਂ ਦਾ ਪਿਤਾ ਹੈ । ਅਸੀਂ ਸਾਰੇ ਉਸ ਦੇ ਪੁੱਤਰ ਧੀਆਂ ਹਾਂ । ਜਦੋਂ ਦੁਨੀਆਂ ਵਾਲਿਆਂ ਨੂੰ ਇਸ ਸਿਧਾਂਤ ਦੀ ਸਮਝ ਆ ਜਾਏਗੀ ਉਦੋਂ ਕੋਈ ਕਿਸੇ ਨਾਲ ਵਿਤਕਰਾ ਜਾਂ ਨਫਰਤ ਨਹੀਂ ਕਰੇਗਾ । ਕੋਈ ਕਿਸੇ ਦੀ ਉੱਚੀ ਨੀਂਵੀਂ ਜਾਤ ਨਹੀਂ ਪਰਖੇਗਾ । ਕਾਲ਼ੇ ਗੋਰੇ, ਲੰਬੇ, ਮਧਰੇ ਤੇ ਫੀਨੇ ਨੈਣ-ਨਕਸ਼ਾਂ ਵਾਲਿਆਂ ਨਾਲ ਵਿਤਕਰਾ ਨਹੀਂ ਕਰੇਗਾ । ਕੋਈ ਨਸਲਵਾਦੀ ਨਹੀਂ ਹੋਵੇਗਾ । ਇਸ ਸਿਧਾਂਤ ਨੂੰ ਪ੍ਰਚਾਰਨ ਲਈ ਗੁਰੂਆਂ ਨੇ ਆਪਣਾ ਤਨ, ਮਨ ਤੇ ਧਨ ਮਨੁੱਖਾਂ ਵਿੱਚ ਬਰਾਬਰੀ ਲਿਆਉਣ ਹਿੱਤ ਲਗਾ ਦਿੱਤਾ ਸੀ । ਗੁਰੂ ਬਾਬਾ ਨਾਨਕ ਸਾਹਿਬ ਜੀ ਨੇ 'ਨਾ ਕੋ ਹਿੰਦੂ ਨਾ ਮੁਸਲਮਾਨ' ਪੁਕਾਰ ਕੇ ਇਸ ਸਿਧਾਂਤ ਨੂੰ ਪ੍ਰਚਾਰਨ ਦੀ ਸ਼ੁਰੂਆਤ ਕੀਤੀ ਸੀ । ਉਚੀ ਜਾਤ ਵਿੱਚ ਪ੍ਰਵੇਸ਼ ਹੋਣ ਵਾਲੇ ਜਨੇਊ ਸੰਸਕਾਰ ਦਾ ਵਿਰੋਧ ਕਰਕੇ ਅਤੇ ਮੁਸਲਮਾਨ ਮਰਾਸੀ ਡੂਮ ਮਰਦਾਨਾ ਜੀ ਨੂੰ ਆਪਣਾ ਭਾਈ ਬਣਾ ਕੇ ਸ਼ੁਰੂਆਤ ਕੀਤੀ ਸੀ । ਪੰਜਵੇਂ ਨਾਨਕ ਗੁਰੂ ਅਰਜਨ ਸਾਹਿਬ ਜੀ ਨੇ ਮਨੁੱਖਤਾ ਨੂੰ ਠਾਰਨ ਲਈ ਨੀਚ ਕਹੇ ਜਾਣ ਵਾਲੇ ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ਼ ਕਰਕੇ ਆਪ ਨੇ ਤੱਤੀ ਤਵੀ 'ਤੇ ਬੈਠ ਕੇ ਸੜਨਾ ਮਨਜ਼ੂਰ ਕੀਤਾ ਸੀ । ਨੌਵੇਂ ਨਾਨਕ ਜੀ ਨੇ ਸਾਰਿਆਂ ਨੂੰ ਧਰਮ ਦੀ ਆਜਾਦੀ ਲਈ ਦਿੱਲੀ ਜਾ ਕੇ ਸੀਸ ਕਟਵਾਉਣਾ ਮਨਜੂਰ ਕੀਤਾ। ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਜੀ ਨੇ ਜਾਤਪਾਤ ਤੋੜਨ ਲਈ ਉੱਚੀ ਨੀਂਵੀਂ ਕਹੀ ਜਾਣ ਵਾਲੀ ਜਾਤ ਦੇ ਮਨੁੱਖਾਂ ਨੂੰ ਬਰਾਬਰ ਕਰਨ ਲਈ ਇੱਕ ਦੂਜੇ ਦੀ ਜੂਠ ਪਿਆਈ ਸੀ । ਜਾਤ ਪਾਤ ਮੰਨਣ ਵਾਲੇ ਹਿੰਦੂ ਡੋਗਰਿਆਂ ਨੇ ਇਸ ਦਾ ਵਿਰੋਧ ਕੀਤਾ ਅਤੇ ਆਪ ਵਿਰੁੱਧ ਸਿੱਧੀ ਜੰਗ ਛੇੜ ਦਿੱਤੀ ਸੀ । ਸਮੇਂ ਦੇ ਹਾਕਮ ਔਰੰਗਜੇਬ ਨੂੰ ਇਹ ਕਹਿ ਕੇ ਭੜਕਾਇਆ ਗਿਆ ਕਿ ਗੁਰੂ ਗੋਬਿੰਦ ਸਿੰਘ, ਮੁਗਲ ਰਾਜ਼ ਵਾਸਤੇ ਖਤਰਨਾਕ ਹੈ । ਔਰੰਗਜੇਬ ਦੀਆਂ ਫੌਜਾਂ ਨੇ ਅਨੰਦਪੁਰ ਸਾਹਿਬ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੂੰ ਘੇਰਾ ਪਾ ਕੇ ਜੰਗ ਕੀਤੀ ਸੀ । ਬਹੁਤ ਸਾਰੇ ਸਿੰਘ ਸ਼ਹੀਦ ਹੋ ਗਏ ਸਨ । ਬੇਸ਼ੱਕ ਆਪ ਉੱਥੋਂ ਬਚ ਕੇ ਨਿਕਲ ਗਏ ਸਨ, ਆਪ ਦਾ ਸਾਰਾ ਪਰਿਵਾਰ ਵਿੱਛੜ ਗਿਆ । ਮੁਗਲ ਫੌਜ ਨੇ ਆਪ ਨੂੰ ਅਤੇ ਆਪ ਦੇ ਸਾਥੀਆਂ ਨੂੰ ਚਮਕੌਰ ਦੀ ਗੜ੍ਹੀ ਵਿੱਚ ਘੇਰਾ ਪਾ ਲਿਆ ਸੀ। ਏਥੇ ਆਪ ਜੀ ਨੇ ਆਪਣੇ ਪਿਆਰੇ ਸਿੰਘ ਅਤੇ ਦੋ ਵੱਡੇ ਪੁਤਰਾਂ ਦੀ ਕੁਰਬਾਨੀ ਦਿੱਤੀ ਸੀ । ਸਿੰਘਾਂ ਦੇ ਹੁਕਮ ਨਾਲ ਆਪ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਗਏ ਸੀ । ਮਾਛੀਵਾੜੇ ਦੇ ਜੰਗਲਾ ਵਿੱਚ ਆ ਗਏ । ਏਥੇ ਆਪ ਭੁੱਖੇ ਤਿਆਹੇ ਫਿਰਦੇ ਰਹੇ । ਕੱਪੜੇ ਫਟ ਗਏ । ਪੈਰੀਂ ਛਾਲੇ ਪੈ ਗਏ । ਸੂਲਾਂ ਛਲਾਕਿਆਂ ਨਾਲ ਆਪ ਦਾ ਪਿੰਡਾ ਵਿੰਨਿਆ ਗਿਆਂ। ਥੱਕ ਟੁੱਟ ਕੇ ਚੂਰ ਹੋ ਗਏ । ਏਥੇ ਆਪ ਨੂੰ ਇੱਕ ਖੂਹ ਦੀ ਟੁੱਟੀ ਟਿੰਡ ਲੱਭੀ ਤੇ ਉਹਦਾ ਸਰਹਾਣਾ ਲਗਾ ਕੇ ਥੋੜਾ ਆਰਾਮ ਕੀਤਾ । ਏਥੇ ਹੀ ਆਪ ਨੂੰ ਪਤਾ ਲੱਗਾ ਕਿ ਆਪ ਦੇ ਛੋਟੇ ਸਹਿਬਜਾਦੇ ਅਤੇ ਮਾਤਾ ਜੀ ਸ਼ਹੀਦ ਹੋ ਗਏ ਹਨ । ਸਾਰੇ ਬਰਾਬਰ ਹੋਣ, ਸਾਰਿਆਂ ਨੂੰ ਬਰਾਬਰ ਨਿਆਂ ਮਿਲੇ ਦੇ ਸਿਧਾਂਤ ਨੂੰ ਲਾਗੂ ਕਰਵਾਉਣ ਲਈ ਆਪਣਾ ਸਰਬੰਸ ਵਾਰ ਕੇ ਰੱਬ ਦਾ ਸ਼ੁਕਰ ਕੀਤਾ । ਕਿਸੇ ਕਵੀ ਨੇ ਬੜਾ ਸੋਹਣਾ ਲਿਖਿਆ ਹੈ :-

*ਮੈਂ ਨਹੀਂ ਹੋਰ ਬਹਾਰਾਂ ਨੂੰ ਸੜਨ ਦਿੱਤਾ ,*
*ਭਾਵੇਂ ਆਪਣੇ ਬਾਗ ਵੀਰਾਨ ਹੋ ਗਏ ।*
*ਹੱਥੀ ਛਾਂ ਕੀਤੀ ਲੱਖਾਂ ਪੁੱਤਰਾਂ ਨੂੰ ,*
*ਮੇਰੇ ਚਾਰੇ ਦੇ ਚਾਰੇ ਕੁਰਬਾਨ ਹੋ ਗਏ ॥*

ਸਰਹੰਦ ਤੋਂ ਸ੍ਰੀ ਅਨੰਦਪੁਰਾ ਸਾਹਿਬ। ਸ੍ਰੀ ਅਨੰਦਪੁਰਾ ਸਾਹਿਬ ਤੋਂ ਮਾਛੀਵਾੜਾ। ਮਾਛੀਵਾੜੇ ਦੇ ਇਹ ਪਿੰਡ ਖਾਸ ਹਨ । ਪੂਨੀਆਂ, ਤੱਖਰਾਂ, ਬੋਹਾ ਪੁਰ ਜਾਂ ਭੌ ਪੁਰ, ਨੀਲੋਂ ਅਤੇ ਕਟਾਣਾ ਸਾਹਿਬ । ਇਹ ਪਿੰਡ ਗੁਰੂ ਗੋਬਿੰਦ ਸਿੰਘ ਜੀ ਦੀ ਕਰਮ ਭੂਮੀ ਹਨ । ਲੋਕਾਂ ਵਿੱਚ ਬਰਾਬਰਤਾ ਲਿਆਉਣ ਲਈ ਆਪ ਕਿਸੇ ਸਿੰਘ ਨੇਤਾ ਦੀ ਭਾਲ ਵਿੱਚ ਦੱਖਣ ਨਦੇੜ ਪਹੁੰਚੇ । ਉਥੇ ਮਾਧੋਦਾਸ ਬੈਰਾਗੀ ਨੂੰ ਪੰਥ ਵਿੱਚ ਸ਼ਾਮਿਲ

ਕਰਕੇ ਅਤੇ ਆਪਣਾ ਬੰਦਾ ਬਣਾ ਕੇ ਕਰਮ ਭੂਮੀ ਸਰਹੰਦ ਭੇਜਿਆ ਤਾਂ ਕਿ ਉਹ ਸਰਹੰਦ ਨੂੰ ਆਪਣੇ ਆਧੀਨ ਕਰਕੇ ਉਥੋਂ ਦੇ ਗੁਲਾਮ ਹਲ਼ਵਾਹਕਾਂ ਨੂੰ ਜਮੀਨਾ ਦੇ ਮਾਲਕ ਬਣਾਵੇ। ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹੰਦ ਫਤਿਹ ਕਰਨ ਤੋਂ ਬਾਅਦ ਪਹਿਲਾ ਕੰਮ ਹੀ ਇਹ ਕੀਤਾ। ਵੇਹਲੜ ਮੁਗਲ ਚੌਧਰੀਆਂ ਤੋਂ ਜਮੀਨਾ ਛੁਡਾ ਕੇ ਉਹਨਾਂ ਨੂੰ ਜਮੀਨਾ ਦੇ ਮਾਲਕ ਬਣਾਇਆ ਜਿਹੜੇ ਕਿ ਆਪ ਖੇਤੀ ਕਰਦੇ ਸਨ। ਪੰਜਾਬ ਦੇ ਅਜੋਕੇ ਜੱਟ ਜਮੀਨਾਂ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਹੀ ਬਣੇ ਹਨ। ਬਾਬਾ ਬੰਦਾ ਸਿੰਘ ਬਹਾਦਰ ਨੇ ਉਹਨਾਂ ਸਿੰਘਾਂ ਨੂੰ ਜਮੀਨਾ ਦੇ ਮਾਲਕ ਬਣਾਇਆਂ ਜਿਹੜੇ ਜਮੀਦਾਰ ਚੌਧਰੀਆਂ ਤੋਂ ਤੰਗ ਹੋ ਕੇ ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਵਿੱਚ ਸ਼ਾਮਿਲ ਹੋ ਗਏ ਸਨ। ਇਹਨਾਂ ਜਮੀਨ ਮਾਲਕਾਂ ਦਾ ਫਰਜ ਸੀ ਗੁਰਮਤਿ ਦਾ ਪ੍ਰਚਾਰ ਕਰਨਾ ਅਤੇ ਦਲਿਤਾਂ ਨੂੰ ਆਪਣੇ ਨਾਲ ਮਿਲਾਉਣਾ।

ਪਿੰਡ ਤੱਖਰਾਂ ਵਿੱਖੇ ਗੁੱਗੇ ਦੇ ਮੇਲੇ ਤੇ ਘੋਲ ਹੋਏ ਸਨ। ਜੱਟ ਸ਼ਬਦ ਜੱਟ ਤਾਂ ਮਾਣ ਨਾਲ ਆਪਣੀਆਂ ਕਾਰਾਂ ਤੇ ਲਿਖਵਾਈ ਫਿਰਦੇ ਹਨ "ਪੁੱਤ ਜੱਟ ਦਾ .." ਚਮਾਰ ਸ਼ਬਦ ਬਾਬਾ ਰਵਿਦਾਸ ਜੀ ਨੇ ਤਾਂ ਮਾਣ ਨਾਲ ਵਰਤਿਆ ਪਰ ਅੱਜ ਕੱਲ ਇਹ ਸ਼ਬਦ ਘਿਰਣਤ ਜਿਹਾ ਹੋ ਗਿਆ। ਇਸ ਲਈ ਅੱਗੇ ਜਿਥੇ ਸ਼ਬਦ ਦਲਿਤ ਆਵੇ ਉਸ ਨੂੰ ਚਮਾਰ ਹੀ ਸਮਝਣਾ। ਤੱਖਰਾਂ ਪਿੰਡ ਦੇ ਘੋਲਾਂ ਮੌਕੇ ਨੌਜੁਆਨਾ ਦਾ ਬਹੁਤ ਇਕੱਠ ਹੁੰਦਾ ਹੈ। ਇਸ ਇਕੱਠ ਵਿੱਚ ਦੋ ਦਲਿਤ ਸਕੇ ਭਰਾ ਜਤਿੰਦਰ ਸਿੰਘ ਅਤੇ ਹਰਿੰਦਰ ਸਿੰਘ ਪੁੱਤਰ ਸਰਦਾਰ ਸਤਪਾਲ ਸਿੰਘ ਜੋ ਕਿ ਬੋਹਾ ਪੁਰ ਜਾਂ ਭੌ ਪੁਰ ਦੇ ਵਸਨੀਕ ਸਨ ਵੀ ਸ਼ਾਮਿਲ ਹੋਏ। ਬਾਅਦ ਵਿੱਚ ਪਤਾ ਲੱਗਿਆ ਕਿ ਹਰਿੰਦਰ ਸਿੰਘ ਉਸ ਇਕੱਠ ਵਿੱਚ ਨਹੀਂ ਸੀ। ਖੇਡਾਂ ਵਿੱਚ ਹਰ ਨੌਜੁਆਨ ਨੂੰ ਜੋਸ਼ ਆਉਂਦਾ ਹੈ। ਦਲਿਤ ਨੌਜੁਆਨ ਨੇ ਆਪਣੇ ਦੋਸਤਾਂ ਨਾਲ ਕਿਤੇ ਲਲਕਾਰਾ ਮਾਰ ਦਿੱਤਾ ਹੋਣਾ। ਤੱਖਰਾਂ ਦੇ ਜੱਟਾਂ ਨੂੰ ਦਲਿਤ ਮੁੰਡੇ ਦਾ ਲਲਕਾਰਾ ਚੁਭ ਗਿਆ ਹੋਣਾ। ਬੱਸ! ਮੁੰਡਿਆਂ ਮੁੰਡਿਆਂ ਦੀ ਲੜਾਈ ਹੋ ਗਈ। ਤੱਖਰਾਂ ਪਿੰਡ ਦੇ ਸਰਪੰਚ ਰਾਜਵਿੰਦਰ ਕੌਰ ਦੇ ਪਤੀ ਸ. ਗੁਰਜੀਤ ਸਿੰਘ ਨੇ ਨੇੜਿਓਂ ਲੱਗਦੇ ਭਤੀਜੇ ਹਰਪਿੰਦਰ ਸਿੰਘ ਨੂੰ ਸਰਦਾਰ ਜਤਿੰਦਰ ਸਿੰਘ ਤੇ ਉਸ ਦੇ ਦੋਸਤਾਂ ਨੇ ਕੁੱਟ ਦਿਤਾ। ਪੰਜਾਬ ਵਿੱਚ ਇਸਤਰੀ ਸਰਪੰਚ ਦਾ ਘਰਵਾਲ਼ਾ ਹੀ ਸਰਪੰਚੀ ਕਰਦਾ ਹੁੰਦਾ ਹੈ। ਇਸ ਲਈ ਸਰਪੰਚ ਦਾ ਪਤੀ ਹੀ ਸਰਪੰਚ ਹੁੰਦਾ ਹੈ। ਕਿਉਂਕਿ ਸਾਡਾ ਸਮਾਜ ਹੀ ਮਰਦ ਪ੍ਰਧਾਨ ਹੈ। ਬੱਸ! ਗੁਰਜੀਤ ਸਿੰਘ ਨੂੰ ਗੁੱਸਾ ਆ ਗਿਆ। ਉਹ ਠਾਣੇ ਗਿਆ। ਠਾਣੇਦਾਰ ਨਾਲ਼ ਮਿਲ਼ ਮਿਲਾ ਕੇ ਬੋਹਾਪੁਰ ਜਾਂ ਭੌ ਪਰ ਦੇ ਦੋਹਾਂ ਦਲਿਤ ਭਰਾਵਾਂ ਹਰਿੰਦਰ ਸਿੰਘ ਤੇ ਜਤਿੰਦਰ ਸਿੰਘ ਤੇ ਮੋਟੀ ਜਿਹੀ ਧਾਰਾ ਵਾਲ਼ਾ ਕੇਸ ਬਣਵਾ ਦਿੱਤਾ। ਦੋਹਾਂ ਭਰਾਵਾਂ ਦੀ ਫੜੋ ਫੜੀ ਦਾ ਸਿਲਸਿਲਾ ਸ਼ੁਰੂ ਹੋ ਗਿਆ। ਸੁਣਿਆ ਕਿ ਗੁਰਜੀਤ ਸਿੰਘ ਰਾਜ ਕਰ ਰਹੀ ਅਕਾਲੀ ਪਾਰਟੀ ਨਾਲ ਸਬੰਧਿਤ ਵੀ ਹੈ। 'ਇੱਕ ਕਰੇਲਾ ਦੂਜਾ ਨਿੰਮ ਚੜ੍ਹਿਆ' ਜੱਟ ਹੋਵੇ ਸਰਪੰਚ ਦਾ ਪਤੀ ਹੋਵੇ ਅਕਾਲੀ ਵੀ ਹੋਵੇ ਤੇ ਉਸ ਦੇ ਦੋਸਤ ਦੇ ਮੁੰਡੇ ਨੂੰ ਕੋਈ ਦਲਿਤ ਨੌਜੁਆਨ ਕੁੱਟ ਜਾਵੇ ਅਤੇ ਕੇਸ ਬਣਨ ਉਪਰੰਤ ਵੀ ਫੜਿਆ ਨਾ ਜਾਵੇ। ਗੁਰਜੀਤ ਸਿੰਘ ਵਾਸਤੇ ਇਸ ਤੋਂ ਵੱਡੀ ਸ਼ਰਮਨਾਕ ਗੱਲ ਕੋਈ ਨਹੀਂ ਹੋ ਸਕਦੀ। ਵੈਸੇ ਤਾਂ ਪੰਜਾਬ ਦੇ ਨੌਜੁਆਨ ਪੰਜਾਬ ਪੁਲਿਸ ਤੋਂ ਬਹੁਤ ਡਰਦੇ ਹਨ। ਇਹਨਾਂ ਪੁਲਿਸ ਵਾਲ਼ਿਆਂ ਦਾ ਕੰਮ ਹੈ ਐਵੇਂ ਹੀ ਜੋਸ਼ੀਲੇ ਜਿਹੇ ਨੌਜੁਆਨ ਨੂੰ ਫੜ ਲੈਣਾ, ਕੋਈ ਵੀ ਧਾਰਾ ਲਗਾ ਕੇ ਜੇਹਲ਼ ਭੇਜ ਦੇਣਾ, ਚਾਹੇ ਬਾਬਾ ਦਾਦੂਵਾਲ਼ ਵਰਗਾ ਨੌਜੁਆਨ ਸਾਧ ਸੰਤ ਵੀ ਕਿਉਂ ਨਾ ਹੋਵੇ। ਬਾਅਦ ਵਿੱਚ ਹਥਿਆਰਾਂ ਜਾ ਨਸ਼ੇ ਆਦਿ ਦਾ ਕੇਸ ਬਣਾ ਕੇ ਜਮਾਨਤ ਵੀ ਰੋਕ ਦੇਣੀ। ਕਿਤਨਾਂ ਹੀ ਸਮਾਂ ਜੇਹਲ਼ ਵਿੱਚ ਰੱਖਣਾ। ਕਈ ਕੇਸਾਂ ਵਿੱਚ ਅਜਿਹੇ ਕੇਸਾ ਨੂੰ ਨਜ਼ਾਇਜ ਕਹਿ ਕੇ ਕੋਰਟਾਂ ਅਕਸਰ ਬਰੀ ਕਰਦੀਆਂ ਹਨ। ਪੰਜਾਬ ਵਿੱਚ ਇਹ ਤਾਂ ਆਮ ਜਿਹੀਆਂ ਗੱਲਾਂ ਹਨ। ਇਸ ਡਰ ਦੇ ਮਾਰਿਆਂ ਇਹ ਦੋਵੇ ਦਲਿਤ ਭਰਾ ਆਪਣੇ ਹੋਰ ਜੱਟ ਸਾਥੀਆਂ ਨਾਲ਼ ਰੂਪੋਸ਼ ਹੋ ਗਏ। ਗੁਜੀਤ ਸਿੰਘ ਸਰਪੰਚ ਨੂੰ ਸੂਹ ਮਿਲ਼ ਗਈ ਕਿ ਦੋਵੇ ਨੌਜੁਆਨ ਲੁਧਿਆਣੇ ਜਮਾਲਪੁਰ ਆਹਲੂਵਾਲ਼ੀਆ ਕਲੋਨੀ ਵਿੱਚ ਬੀਬੀ ਸਿਮਰਨ ਕੌਰ ਦੇ ਘਰ ਠਹਿਰੇ ਹਨ। ਤੱਖਰਾਂ ਸਰਪੰਚ ਦਾ ਪਤੀ ਗੁਰਜੀਤ ਸਿੰਘ ਮਾਛੀਵਾੜੇ ਠਾਣੇਦਾਰ ਨਾਲ਼ ਸਾਂਠਗਾਂਠ ਕਰਕੇ ਓਥੋਂ ਉਹਦਾ ਇੱਕ ਗੰਨਮੈਨ ਹੌਲਦਾਰ ਯਾਦਵਿੰਦਰ ਸਿੰਘ, ਦੋ

ਹੋਮਗਾਰਡੀਏ ਬਲਜੀਤ ਸਿੰਘ ਤੇ ਅਜੀਤ ਸਿੰਘ ਨੂੰ ਨਾਲ਼ ਲੈ ਕੇ ੨੭ ਸਤੰਬਰ ਸਵੇਰੇ ੯ ਵਜੇ ਸਿਮਰਨ ਕੌਰ ਦੇ ਘਰ ਛਾਪਾ ਮਾਰਿਆ ਅਤੇ ਦੋਨੋ ਦਲਿਤ ਭਰਾ ਹਰਿੰਦਰ ਸਿੰਘ ਲਾਲੀ ਅਤੇ ਜਤਿੰਦਰ ਸਿੰਘ ਗੋਲਡੀ ਦੋਨੋ ਪੁੱਤਰ ਸਰਦਾਰ ਸਤਪਾਲ ਸਿੰਘ ਵਾਸੀ ਬੋਹਾਪੁਰ ਜਾਂ ਭੌਂ ਪੁਰ ਨੂੰ ਗੋਲ਼ੀਆਂ ਨਾਲ਼ ਮਾਰ ਦਿਤਾ। ਅਖਬਾਰਾਂ ਵਿੱਚ ਤਾਂ ਇਹ ਵੀ ਲਿਖਿਆ ਹੈ ਕਿ ਗੁਰਜੀਤ ਸਿੰਘ ਨੇ ਆਪਣੀ ਸਰਪੰਚ ਪਤਨੀ ਰਾਜਵਿੰਦਰ ਕੌਰ ਦਾ ਲਾਇਸੰਸੀ ਪਿਸਤੌਲ ਲਿਆ ਸੀ। ਘਰ ਦੀ ਮਾਲਕਣ ਨੇ ਨਾ ਮਾਰੋ ਨਾ ਮਾਰੋ ਦਾ ਰੌਲ਼ਾ ਭੀ ਪਾਇਆ ਸੀ। ਇਹਨਾਂ ਨਾਲ ਤੱਖਰਾਂ ਪਿੰਡ ਦੇ ਜੱਟਾਂ ਦੇ ਮੁੰਡੇ ਭੀ ਸਨ। ਇੱਕ ਨੌਜੁਆਨ ਮੰਜੇ ਹੇਠ ਭੀ ਲੁਕ ਗਿਆ ਸੀ ਉਹਦੇ ਬਹੁਤ ਨੇੜਿਓ ਸਿਰ ਵਿੱਚ ਗੋਲੀਆਂ ਮਾਰ ਕੇ ਮਾਰ ਦਿਤਾ। ਇਹਨਾਂ ਨੂੰ ਮਾਰ ਕੇ ਠਾਣੇ ਪਹੁੰਚ ਕੇ ਗੱਲ ਘੁਮਾਈ ਕਿ ਦੋ ਖਤਰਨਾਕ ਅੱਤਵਾਦੀ ਮੁਕਾਬਲੇ ਵਿੱਚ ਮਾਰੇ ਗਏ। ਪੋਸਟਮਾਰਟਮ ਵਿੱਚ ਪਤਾ ਲੱਗਿਆ ਕਿ ਇਹ ਤਾਂ ਫਰਜੀ ਮੁਕਾਬਲਾ ਹੈ। ਸੱਤਪਾਲ ਸਿੰਘ ਦੇ ਘਰ ਰਾਜਨੀਤਿਕ ਪਾਰਟੀਆਂ ਦਾ ਆਉਣਾ ਜਾਣਾ ਹੋ ਗਿਆ। ਦੋਹਾਂ ਦਲਿਤ ਨੌਜੁਆਂਨਾਂ ਦੀਆ ਲਾਸ਼ਾ ਨੂੰ ਲੈ ਕੇ ਆਲ਼ੇ ਚੁਆਲ਼ੇ ਦੇ ਪਿੰਡ ਵਾਸੀਆ ਨੇ ਨੀਲੋਂ ਦੇ ਪੁਲ਼ ਹਾਈਵੇ ਤੇ ਧਰਨਾ ਲਗਾ ਦਿਤਾ। ਉਹਨਾਂ ਮੰਗ ਕੀਤੀ ਕਿ ਦੋਸ਼ੀਆ ਨੂੰ ਫੜਿਆ ਜਾਵੇ। ਸਰਕਾਰ ਨੇ ਆਪਣੀ ਵੋਟ ਬੈਂਕ ਨੂੰ ਖੋਰਾ ਲੱਗਦਾ ਦੇਖ ਕੇ ਹੌਲਦਾਰ ਯਾਦਵਿੰਦਰ ਸਿੰਘ, ਹੋਮਗਾਰਡੀਏ ਬਲਜੀਤ ਸਿੰਘ ਤੇ ਅਜੀਤ ਸਿੰਘ ਨੂੰ ਬਰਖਾਸਿਤ ਕਰਕੇ ਗ੍ਰਿਫਤਾਰ ਕਰ ਲਿਆ। ਠਾਣੇਦਾਰ ਮਨਜਿੰਦਰ ਸਿੰਘ ਤੇ ਅਕਾਲੀ ਲੀਡਰ ਗੁਰਜੀਤ ਸਿੰਘ ਨੂੰ ਵੀ ਗਰਿਫਤਾਰ ਕਰ ਲਿਆ। ਖੰਨਾ ਦੇ ਐਸ.ਐਸ.ਪੀ. ਹਰਸ਼ ਕੁਮਾਰ ਬਾਂਸਲ ਨੂੰ ਵੀ ਮੁਅਤਲ ਕਰ ਦਿਤਾ। ਗੁਰਜੀਤ ਸਿੰਘ ਨਾਲ ਦੋ ਹੋਰ ਬੰਦੇ ਪੀਟਰ ਤੇ ਜ਼ੋਰਜੀਆ ਭੀ ਦੱਸੇ ਜਾਂਦੇ ਹਨ। ਧਰਨਾਕਾਰੀ ਉਹਨਾਂ ਨੂੰ ਵੀ ਫੜਨ ਦੀ ਮੰਗ ਕਰ ਰਹੇ ਸਨ। ਇਸ ਧਰਨੇ ਵਿੱਚ ਜਿਆਦਾਤਰ ਦਲਿਤ ਹੀ ਸਨ।

ਮੁਲਜਮ ਗੁਰਜੀਤ ਸਿੰਘ ਅਤੇ ਪੁਲਿਸ ਦੇ ਹੱਕ ਵਿੱਚ ਪਿੰਡਾਂ ਦੇ ਜੱਟਾਂ ਨੇ ਵੀ ਓਥੇ ਹੀ ਧਰਨਾ ਲਗਾਇਆਂ। ਉਹ ਧਰਨਾਕਾਰੀ ਮੰਗ ਕਰ ਰਹੇ ਸਨ ਕਿ ਗੁਰਜੀਤ ਸਿੰਘ ਅਤੇ ਪੁਲਿਸ ਵਾਲ਼ਿਆਂ ਤੇ ਝੂਠਾ ਪਰਚਾ ਦਰਜ ਕੀਤਾ ਗਿਆ ਹੈ। ਧਰਨਾਕਾਰੀਆਂ ਦਾ ਕਹਿਣਾ ਸੀ ਕਿ ਜਮਾਲਪੁਰ ਵਾਲ਼ੀ ਕੋਠੀ ਵਿੱਚ ਪੰਜ ਹੋਰ ਨੌਜੁਆਨ ਵੀ ਸਨ ਉਹਨਾਂ ਨੇ ਲਾਲੀ ਤੇ ਗੋਲਡੀ ਨੂੰ ਮਾਰਿਆ। ਪੰਜਾਬ ਸਰਕਾਰ ਨੇ ਪੰਜਾਬ ਦੇ ਸੀਨੀਅਰ ਪੁਲਿਸ ਅਫਸਰਾਂ ਦੀ ਇੱਕ ਸਪੈਸ਼ਲ ਇਨਵੈਸਟੀਗੇਸ਼ਨ ਟੀਮ ਨੂੰ ਕੇਸ ਦੀ ਛਾਣਬੀਣ ਤੇ ਲਗਾ ਦਿਤਾ। ਇਹ ਟੀਮ ਰਣਚਰਨ ਸਿੰਘ ਬਰਾੜ ਐਸ.ਐਸ.ਪੀ. ਜਗਰਾਉਂ ਦੀ ਅਗਵਾਈ ਹੇਠ ਹੈ। ਇਹਨਾਂ ਵਿੱਚ ਸ੍ਰੀ ਸਤਬੀਰ ਸਿੰਘ ਏ.ਡੀ.ਸੀ.ਪੀ. ਫੋਰ ਲੁਧਿਆਣ, ਸ੍ਰੀ ਲਖਵੀਰ ਸਿੰਘ ਏ.ਸੀ.ਪੀ. ਸਾਹਨੇਵਾਲ਼ ਹਨ। ਇਹ ਵਿਸ਼ੇਸ਼ ਜਾਂਚ ਟੀਮ ਪੁਲਿਸ ਕਮਿਸ਼ਨਰ ਲੁਧਿਆਣੇ ਦੀ ਦੇਖ ਰੇਖ ਹੇਠ ਹੋਵੇਗੀ। ਪੰਜਾਬ ਸਰਕਾਰ ਨੇ ਏ.ਡੀ.ਜੀ.ਪੀ. ਸ੍ਰੀ ਵੀ ਕੇ ਭਾਵੜਾ ਅਤੇ ਆਈ.ਜੀ.ਪੀ. ਸ੍ਰੀ ਈਸ਼ਵਰ ਚੰਦਰ ਨੂੰ ਸਾਰੇ ਕੇਸ ਦੀ ਜਾਂਚ ਕਰਕੇ ਰਿਪੋਰਟ ਦੇਣ ਲਈ ਕਿਹਾ ਹੈ। ਇਹ ਵਿਸ਼ੇਸ਼ ਜਾਂਚ ਤਾਂ ੨੯ ਸਤੰਬਰ ਨੂੰ ਹੀ ਸ਼ੁਰੂ ਹੋ ਗਈ ਸੀ। ਕੱਲ ਮਹੀਨੇ ਬਾਅਦ ੨੭ ਅਕਤੂਬਰ ਨੂੰ ਟ੍ਰਿਬਿਊਨ ਨੇ ਖਬਰ ਦਿੱਤੀ ਹੈ ਕਿ ਕਤਲ ਦੇ ਮਾਮਲੇ ਵਿੱਚ ਗ੍ਰਿਫਤਾਰ ਮੁਲਜਮਾ ਦਾ ਪੋਲੀਗ੍ਰਾਫ ਟੈਸਟ ਹੋਵੇਗਾ। ਇਹ ਟੈਸਟ ਹੈਦਰਾਬਾਦ ਜਾਂ ਦਿੱਲੀ ਹੀ ਹੋ ਸਕਦਾ ਹੈ। ਇਹਦੇ ਵਿੱਚ ਇਹ ਪਤਾ ਲਗਾਇਆ ਜਾ ਸਕਦਾ ਹੈ ਕਿ ਮੁਲਜਮ ਸੱਚ ਬੋਲਦੇ ਹਨ ਜਾਂ ਝੂਠ ! ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਮਾਛੀਵਾੜੇ ਠਾਣੇ ਦਾ ਠਾਣੇਦਾਰ ਮਨਜਿੰਦਰ ਸਿੰਘ ਦਾ ਗੰਨਮੈਨ ਸੁਖਬੀਰ ਸਿੰਘ ਤਾਂ ਫੜਿਆ ਹੀ ਨਹੀਂ ਗਿਆ। ਇਹ ਸਾਰੀ ਜਾਣਕਾਰੀ ਨਿੱਜੀ ਸੰਪਰਕ ਅਤੇ ਅਖਬਾਰਾਂ ਦੇ ਅਧਾਰ ਤੇ ਹੈ। ਅਖਬਾਰਾਂ ਵਿੱਚ ਤਾਂ ਇਹ ਵੀ ਆਇਆ ਹੈ ਕਿ ਸਰਕਾਰ ਮ੍ਰਿਤਕਾਂ ਦੇ ਪਰਿਵਾਰ ਨੂੰ ੧ ਲੱਖ ਰੁਪੱਈਆ ਮੁਆਵਜਾ ਦੇਵੇਗੀ ਅਤੇ ਮ੍ਰਿਤਕਾ ਦੀ ਭੈਣ ਨੂੰ ਨੌਕਰੀ ਭੀ ਦੇਵੇਗੀ। ਇਹ ਭੀ ਪਤਾ ਲੱਗਿਆ ਹੈ ਕਿ ਸਰਕਾਰ ਨੇ ਢਾਈ ਲੱਖ ਰੁਪੱਈਆ ਸਰਦਾਰ ਸਤਪਾਲ ਸਿੰਘ ਨੂੰ ਦੇ ਦਿੱਤਾ ਹੈ ਬਾਕੀ ਦਾ ਸਾਢੇ ਸੱਤ ਲੱਖ ਜਾਂਚ ਤੋਂ ਬਾਅਦ ਦਿੱਤਾ ਜਾਵੇਗਾ। ਇਹ ਵੀ ਕਿਹਾ ਗਿਆ ਹੈ ਕਿ ਜੇ ਉਹਨਾਂ (ਸਤਪਾਲ ਸਿੰਘ ਹੁਣਾ ਨੂੰ ) ਨੂੰ ਜਾਂਚ ਠੀਕ ਨਾ ਲੱਗੇ ਤਾਂ ਉਹ ਸੀ.ਬੀ.ਆਈ ਤੋਂ ਜਾਂਚ ਕਰਵਾ ਸਕਦੇ ਹਨ। ਲੋਕ ਇਹ ਕਹਿੰਦੇ ਹਨ ਕਿ ਇਹ ਜਾਂਚ ਕਮਿਸ਼ਨ

ਤਾਂ ਪੁਲਿਸ ਵਾਲ਼ਿਆਂ ਅਤੇ ਗੁਰਜੀਤ ਸਿੰਘ ਨੂੰ ਬਚਾਉਣ ਅਤੇ ਲੋਕਾਂ ਦੇ ਅੱਖੀ ਘੱਟਾ ਪਾਣ ਲਈ ਹੀ ਹੈ ।

ਜੋ ਵੀ ਹੋਇਆਂ ਬਹੁਤ ਸ਼ਰਮਨਾਕ ਹੋਇਆ । ਅਕਾਲੀ ਪਾਰਟੀ ਦੇ ਰਾਜ ਵਿੱਚ ਹੋਇਆ । ਅਕਾਲੀ ਪਾਰਟੀ ਦਾ ਪਹਿਲਾ ਕੰਮ ਸੀ ਗੁਰਮਤਿ ਦਾ ਪ੍ਰਚਾਰ ਕਰਨਾ । ਜੇ ਜੱਟਾਂ ਅਤੇ ਦਲਿਤਾਂ ਵਿੱਚ ਫਰਕ ਮਿਟਦਾ ਹੈ ਤਾਂ ਗੁਰਮਤਿ ਦੇ ਪ੍ਰਚਾਰ ਦੀ ਸ਼ੁਰੂਆਤ ਮੰਨੀ ਜਾ ਸਕਦੀ ਹੈ । ਲੋਕ ਸਰਪੰਚ ਨੂੰ ਅਕਾਲੀ ਪਾਰਟੀ ਦਾ ਕਹਿੰਦੇ ਹਨ । ਇਕ ਦਿਨ ਦਲਿਤ ਧਰਨਾ ਲਗਾਉਂਦੇ ਹਨ ਤੇ ਦੂਜੇ ਦਿਨ ਜੱਟ । ਇਹ ਅੱਤ ਦੀ ਸ਼ਰਮਨਾਕ ਘਟਨਾ ਗੁਰੂ ਗੋਬਿੰਦ ਸਿੰਘ ਜੀ ਦੀ ਕਰਮਭੂਮੀ ਵਿੱਚ ਹੋਈ ਹੈ । ਅਵਾਜ਼ਾਂ ਆ ਰਹੀਆਂ ਹਨ ਕਿ ਸਿੱਖ ਧਰਮ ਖਤਮ ਹੋਣ ਕਿਨਾਰੇ ਹੋ ਗਿਆ । ਜੇ ਇਹ ਸਹੀ ਹੈ ਤਾਂ ਜੱਟਾਂ ਦਾ ਕੱਖ ਜਾਣਾ ਨਹੀਂ ਤੇ ਦਲਿਤਾਂ ਦਾ ਕੱਖ ਰਹਿਣਾ ਨਹੀਂ । ਸਿੱਖ ਧਰਮ ਦੇ ਪ੍ਰਚਾਰ ਦੀ ਲਹਿਰ ਏਥੋਂ ਸ਼ੁਰੂ ਹੋਣੀ ਚਾਹੀਦੀ ਹੈ:

"ਸਿੱਖ ਦੀ ਕੋਈ ਜਾਤ ਨਹੀਂ
ਜਾਤ ਵਾਲ਼ਾ ਕੋਈ ਸਿੱਖ ਨਹੀ "

ਸਿੱਖਾਂ-ਸਿੱਖਾਂ ਵਿੱਚ ਜਾਂ ਸਿੱਖ ਸਮਾਜ ਵਿੱਚ ਰੋਟੀ ਬੇਟੀ ਦੀ ਸਾਂਝ ਤੋਂ ਬਗੈਰ ਗੁਰਮੱਤ ਦੀਆਂ ਗੱਲਾਂ ਕਰਨੀਆਂ ਨਿਰਾ ਪਾਖੰਡ ਹੈ । ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਪ੍ਰਣ ਇਹ ਵੀ ਕਿਹਾ ਜਾਂਦਾ ਹੈ:

*ਜਿਨ ਕੀ ਜਾਤ ਗੋਤ ਕੁਲ ਮਾਹੀਂ ਸਿਰਦਾਰੀ ਨਾ ਭਈ ਕਿਦਾਹੀ ।*
*ਤਿੰਨਹੀ ਕੋ ਸਰਦਾਰ ਬਨਾਊ ਤਬੈ ਗੋਬਿੰਦ ਸਿੰਘ ਨਾਮ ਕਹਾਊ ॥*

ਅੱਜ ਤਾਂ ਅਖੌਤੀ ਸਿੱਖਾਂ ਵਿੱਚ ਗੋਤਾਂ ਨੂੰ ਉਭਾਰਿਆ ਜਾ ਰਿਹਾ ਹੈ ਜਿਵੇਂ ਗਿਲ, ਗਰੇਵਾਲ਼,ਮਾਨ, ਸੰਧੂ , ਸਿੱਧੂ ਤੇ ਘੁਮਾਣ ਆਦਿ । ਅੱਜ ਦਾ ਅਖੌਤੀ ਸਿੱਖ ਨਸਲਵਾਦੀ ਹੋ ਗਿਆਂ ਹੈ । ਨੌਜੁਆਨ ਰੀਸੀ ਪੁੱਤ ਹੋ ਗਏ ਹਨ । ਜੱਟ ਜਮੀਨਾਂ ਵੇਚ ਕੇ ਕੈਨੇਡਾ ਜਾ ਕੇ ਅੰਗਰੇਜ਼ ਹੋਣ ਦਾ ਭਰਮ ਪਾਲ ਰਹੇ ਹਨ । ਗੋਗੀ ਤੇ ਸ਼ਰਾਬ ਵਿੱਚ ਡੁੱਬ ਰਹੇ ਹਨ । ਜਦੋਂ ਇਹ ਗਲਾਂ ਵਿੱਚ ਮੋਟੀਆਂ-ਮੋਟੀਆਂ ਸੋਨੇ ਦੀਆਂ ਚੇਨੀਆਂ ਪਾ ਕੇ ਤੇ ਉਂਗਲਾਂ ਵਿੱਚ ਕਈ ਕਈ ਮੁੰਦੀਆਂ ਤੇ ਕੰਨਾ ਵਿੱਚ ਨੱਤੀਆਂ ਪਾ ਕੇ ਪੰਜਾਬ ਆਉਂਦੇ ਹਨ ਤਾਂ ਜੱਟਾਂ ਦੇ ਮੁੰਡੇ ਰੀਸੋ ਰੀਸ ਮੂੰਹ ਸਿਰ ਮੁੰਨਾ ਕੇ ਇਹਨਾਂ ਦੀ ਰੀਸ ਕਰਦੇ ਹਨ । ਦਲਿਤ ਨੌਜੁਆਨ ਵੀ ਸਹਿਜਧਾਰੀ ਸਿੱਖ ਬਣ ਕੇ ਪੀਲਾ ਪਰਨਾ ਬੰਨ ਲੈਂਦੇ ਹਨ ਜੱਟ ਦਾਹੜੀ ਮੁੰਨਾ ਕੇ ਡੱਬੀਆਂ ਵਾਲ਼ਾ ਪਰਨਾ ਸਿਰ ਤੇ ਬੰਨ ਗੁਰਦੁਆਰੇ ਕਦੇ ਕਦਾਈ ਮੱਥਾ ਟੇਕ ਜਾਂਦੇ ਹਨ । ਪੰਜਾਬੀ ਬੋਲੀ ਬੋਲਣ ਲੱਗੇ ਵੀ ਹੀਣਤਾ ਮਹਿਸੂਸ ਕਰਦੇ ਹਨ । ਬਾਪੂ, ਬੇਬੇ, ਚਾਚਾ, ਮਾਮਾ, ਦਾਦਾ ਬੋਲਣ ਵਾਲਿਆਂ ਨੂੰ ਅਨਪੜ ਗਵਾਰ ਸਮਝਦੇ ਹਨ । ਇਹਨਾਂ ਸ਼ਬਦਾ ਦੀ ਜਗਾਂ ਇਹਨਾਂ ਪੌਪ, ਮੌਮ, ਚਾਚੂ, ਮਾਮੂ ਅਤੇ ਦੱਦੂ ਬਣਾ ਕੇ ਆਪਣੇ ਆਪ ਨੂੰ ਅਗਾਹ ਵਧੂਆਂ ਵਿੱਚ ਹੋਣਾ ਸਮਝਦੇ ਹਨ । ਇਹ ਹੁਣ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਅਤੇ ਮਾਤਾ ਸਹਿਬ ਕੌਰ ਜੀ ਦੇ ਪੁੱਤਰ ਅਤੇ ਅਨੰਦਪੁਰ ਦੇ ਵਾਸੀ ਅਖਵਾ ਕੇ ਖੁਸ਼ ਨਹੀਂ ਹੁੰਦੇ ਇਹ ਤਾਂ ਟਰਾਂਟੋ ਵਾਸੀ ਅਤੇ ਖੰਡੇ ਦੀ ਜਗਾਂ ਨਰਮੇ ਦਾ ਪੱਤਾ ਕਾਰਾਂ ਤੇ ਉਕਰਵਾ ਕੇ ਜਿਆਦਾ ਖ਼ੁਸ਼ ਹੁੰਦੇ ਹਨ । ਪੂਰੇ ਨਸਲਵਾਦੀ ਤੇ ਰੀਸੀ ਪੁੱਤ ਹੋ ਗਏ । ਇਕ ਅਖਾਣ ਹੈ 'ਰੀਸੀ ਪੁੱਤ ਨਾ ਜੰਮਦੇ ਧੀ ਅੰਨੀ ਚੰਗੀ।' ਇਹਨਾਂ ਕਾਰਨਾ ਕਰਕੇ ਹੀ ਸਾਡੇ ਅਸਲੀ ਸਿੱਖ ਨੌਜੁਆਨਾ ਨਾਲ ਹਿੰਦੋਸਤਾਨੀ ਪੁਲਿਸ ਵਾਲੇ ਭੈੜੇ ਤੋਂ ਭੈੜਾ ਤਸ਼ੱਦਦ ਕਰਦੇ ਹਨ। ਉਹਨਾਂ ਦੇ ਮੂੰਹਾਂ ਵਿੱਚ ਬੀੜੀਆਂ ਤੁੰਨਦੇ ਹਨ । ਗੁਰੂਆਂ ਦੀਆਂ ਤਸਵੀਰਾਂ ਤੇ ਥੁੱਕਣ ਲਈ ਮਜਬੂਰ ਕਰਦੇ ਹਨ ।

ਇਹ ਜਿਹੜੀ ਸ਼ਰਮਨਾਕ ਘਟਨਾ ਬੋਹਾ ਪੁਰ ਜਾਂ ਭੌ ਪੁਰ ਹੋਈ ਹੈ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਕਰਮ ਭੂਮੀ ਵਿੱਚ ਹੋਈ ਹੈ । ਇਹਨਾਂ ਪਿੰਡਾਂ ਵਿੱਚ ਗੁਰੂ ਜੀ ਪੈਦਲ ਘੁੰਮੇ ਹੋਏ ਹਨ । ਇਥੇ ਗੁਰੂ ਜੀ ਦੀ ਰੂਹ ਵੱਸਦੀ ਹੈ ਤਾਂ ਹੀ ਉਹਨਾਂ ਆਪਣੇ ਬੰਦੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਰਹੰਦ ਭੇਜਿਆ ਸੀ । ਬੋਹਾ ਪੁਰ ਕਰਮ ਭੂਮੀ ਵਿੱਚ ਕੁਕਰਮ ਹੋਇਆ ਹੈ । ਅਕਾਲੀ ਪਾਰਟੀ ਦੀ ਸਰਪੰਚ ਦੇ ਘਰਵਾਲ਼ਾ ਜੇਲ੍ਹ ਵਿੱਚ ਹੈ । ਥਾਣੇਦਾਰ ਆਪਣੇ ਸਿਪਾਹੀਆਂ ਸਮੇਤ ਜੇਲ੍ਹ ਵਿੱਚ ਹੈ । ਸਰਦਾਰ ਸਤਪਾਲ ਸਿੰਘ ਆਪਣੇ ਨੌਜੁਆਨ ਪੁੱਤਰਾਂ ਤੋਂ ਵਾਂਝਾ ਹੋ ਗਿਆ । ਇਹੀ ਸਮਝਿਆ ਜਾ ਸਕਦਾ ਹੈ ਕਿ ਗੁਰੂ ਜੀ ਨੇ ਸਾਨੂੰ ਸਿੱਖਿਆ ਦੇਣ ਲਈ ਹੀ ਇਹ

ਬਾਕੀ ਸਫਾ 28 'ਤੇ

# ਸੂਰਜ ਦੇ ਹੱਥ ਵਿੱਚ ਬਲਦਾ ਦੀਵਾ ਪਰਪੰਚ, ਜਹਾਲਤ ਤੇ ਅਹਿਮਕਾਨਾ ਨਾਟਕੀਅਤਾ

*ਬੀਰ ਦਵਿੰਦਰ ਸਿੰਘ, ਸਾਬਕਾ ਡਿਪਟੀ ਸਪੀਕਰ, ਪੰਜਾਬ*

ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ ਤੇ ਸਵੇਰ ਸਾਰ ਹੀ, ਗੁਰੂ ਨਾਨਕ ਨਾਮ ਲੇਵਾ ਇੱਕ ਵਿਦਵਾਨ ਮਿੱਤਰ ਦਾ ਫ਼ੋਨ ਆਇਆ, ਗੁਰਪੁਰਬ ਦੀ ਖੁਸ਼ੀ ਸਾਂਝੀ ਕਰਨ ਉਪਰੰਤ ਉਨ੍ਹਾਂ ਮੇਰਾ ਧਿਆਨ ਉਸ ਦਿਨ ਦੇ ਕੁੱਝ ਕੁ ਅਖ਼ਬਾਰਾਂ ਵਿੱਚ ਛਪੇ, ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ ਨਾਲ ਸਬੰਧਤ ਇਸ਼ਤਿਹਾਰ ਵੱਲ ਦਵਾਇਆ ਤੇ ਇਸ ਵਰਤਾਰੇ ਤੇ ਗੁਰੂ ਆਸ਼ਿਆਂ ਅਨੁਸਾਰ ਵਿਸਥਾਰਪੂਰਵਕ ਟਿਪਣੀ ਲਈ ਵੀ ਪ੍ਰੇਰਿਤ ਕੀਤਾ।

ਵਾਕਿਆ ਵਿਸਥਾਰ ਇਸ ਤਰ੍ਹਾਂ ਹੈ ਕਿ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ ਦੇ ਸਬੰਧ ਵਿੱਚ ਮਿਤੀ 6 ਨਵੰਬਰ 2014 ਦੇ ਅਖ਼ਬਾਰਾਂ ਵਿੱਚ ਇੱਕ ਵਧਾਈ-ਸੰਦੇਸ਼ ਪ੍ਰਕਾਸ਼ਤ ਹੋਇਆ ਹੈ। ਵਧਾਈ-ਸੰਦੇਸ਼ ਦੇ ਇਸ਼ਤਿਹਾਰ ਦੇਣ ਵਾਲੇ ਦਾ ਨਾਮ ਪਤਾ ਦਰਜ ਨਹੀਂ ਹੈ। ਪ੍ਰੰਤੂ ਇਸ਼ਤਿਹਾਰ ਵਿੱਚ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ, ਉਪ-ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਅਤੇ ਪੰਜਾਬ ਦੇ ਇੱਕ ਕੈਬਨਿਟ ਮੰਤਰੀ ਚੁੰਨੀ ਲਾਲ ਭਗਤ ਦੀਆਂ ਤਸਵੀਰਾਂ ਲੱਗੀਆਂ ਹਨ, ਜਿਸ ਤੋਂ ਜਾਪਦਾ ਹੈ ਕਿ ਇਹ ਸੰਦੇਸ਼ ਪੰਜਾਬ ਸਰਕਾਰ ਜਾਂ ਸਰਕਾਰ ਦੇ ਕਿਸੇ ਵਿਭਾਗ ਵਲੋਂ ਹੀ ਜਾਰੀ ਕੀਤਾ ਗਿਆ ਹੋਵੇਗਾ।

ਇਸ ਸੰਦੇਸ਼ ਨਾਲ ਜੋ ਗੁਰੂ ਨਾਨਕ ਦੇਵ ਜੀ ਦਾ ਚਿੱਤਰ ਪ੍ਰਕਾਸ਼ਿਤ ਕੀਤਾ ਗਿਆ ਹੈ ਉਸ ਵਿੱਚ ਗੁਰੂ ਨਾਨਕ ਦੇਵ ਜੀ ਆਪਣੇ ਖੱਬੇ ਹੱਥ ਵਿੱਚ, ਜਗਦਾ ਮਿੱਟੀ ਦਾ ਦੀਵਾ ਲਈਂ ਖੜੇ ਦਿਖਾਏ ਗਏ ਹਨ।ਗੁਰੂ ਨਾਨਕ ਸਾਹਿਬ ਦੇ ਬਿੰਬ ਨੂੰ ਚਿਤਰਨ ਸਮੇਂ, ਚਿੱਤਰਕਾਰ ਦੀ ਮਨਸ਼ਾ ਭਾਵੇਂ ਕੁੱਝ ਵੀ ਹੋਵੇ ਪਰ ਇਹ ਸਿੱਖ ਮਨਮਸਤਕ ਵਿੱਚ ਸਥਾਪਿਤ ਗੁਰੂਬਿੰਬ ਦੇ ਵਿਪਰੀਤ ਹੋਣ ਕਾਰਨ, ਕਤੱਈ ਤੌਰ ਤੇ ਰੱਦ ਕਰਨ ਅਤੇ ਨਿੰਦਣਯੋਗ ਹੈ।

ਗੁਰੂ-ਘਰ ਦੇ ਨਿਕਟੀ ਅਤੇ ਸਿੱਖ ਧਰਮ ਦੇ ਮੁਢਲੇ ਪਰਮਾਣਿਕ ਵਿਆਖਿਆਕਾਰ ਭਾਈ ਗੁਰਦਾਸ ਜੀ, ਗੁਰੂ-ਆਗਮਨ ਨੂੰ ਰੱਬੀ ਨੂਰ ਦਾ ਸੂਰਜ ਉਦੈ ਹੋਣਾ ਆਖਦੇ ਹਨ। ਇਸ ਰੂਹਾਨੀ ਪ੍ਰਕਾਸ਼ ਨਾਲ ਕੂੜ ਕੁਸ਼ੱਤ, ਫੋਕਟ ਕਰਮ-ਕਾਂਡ ਤੇ ਪੁਜਾਰੀ-ਪਰਪੰਚ ਵਲੋਂ ਫੈਲਾਏ ਭਰਮ ਦਾ ਹਨੇਰਾ ਮਿਟ ਗਿਆ ਫ਼ੁਰਮਾਉਂਦੇ ਹਨ। ਇਸ ਮਾਨਤਾ ਨੂੰ ਦਰਸਾਉਂਦੀ ਭਾਈ ਗੁਰਦਾਸ ਜੀ ਦੀ ਬਾਣੀ ਦੀ ਇਹ ਪੰਕਤੀ ਵੀ ਖ਼ੁਦ ਇਸ ਵਧਾਈ-ਸੰਦੇਸ਼ ਵਿੱਚ ਅੰਕਤ ਹੈ;

*"ਸਤਿਗੁਰ ਨਾਨਕ ਪ੍ਰਗਟਿਆ*
*ਮਿਟੀ ਧੁੰਧੁ ਜਗਿ ਚਾਨਣ ਹੋਆ "*

ਅੱਵਲ ਤਾਂ ਮੂਰਤੀ ਪੂਜਾ ਸਿੱਖ ਫ਼ਲਸਫ਼ੇ ਵਿੱਚ ਪੂਰਨ ਤੌਰ ਤੇ ਨਿਸ਼ੇਦ ਹੈ। ਪਰ ਸਨਾਤਨ ਧਰਮ ਨਾਲ ਇਤਿਹਾਸਕ ਨੇੜਤਾ ਹੋਣ ਕਰਕੇ, ਕੁੱਝ ਹੱਦ ਤੀਕ ਚਿੱਤ੍ਰਕਾਰੀ ਅਤੇ ਸੰਗ-ਤਰਾਸ਼ੀ ਦੇ ਰੂਪ ਵਿੱਚ ਮੂਰਤਕਾਰੀ, ਸਿੱਖਾਂ ਵਿੱਚ ਪਰਚੱਲਤ ਹੋ ਚੁੱਕੀ ਹੈ।

ਗੁਰੂ ਨਾਨਕ ਦੇਵ ਜੀ ਦੇ ਚਿੱਤਰਾਂ ਵਿੱਚ ਇੱਕ ਚਿੰਨ ਅਤੇ ਤਿੰਨ ਮੁੱਦਰਾਵਾਂ, ਮੁੱਢ-ਕਦੀਮ ਤੋਂ ਪਰਵਾਨਿਤ ਤੇ ਪ੍ਰਮਾਣਿਕ ਮੰਨੀਆਂ ਗਈਆਂ ਹਨ। ਸਿੱਖ ਭਗਤੀਧਾਰਾ ਵਿੱਚ ਨਾਮ ਭਗਤੀ ਪ੍ਰਧਾਨ ਹੈ। ਗੁਰੂ-ਅਮਲ ਵਿੱਚ ਸਿਮਰਨ ਦੇ ਤੱਤ ਨੂੰ, ਪਰਤੀਕ ਦੇ ਰੂਪ ਵਿੱਚ ਪੇਸ਼ ਕਰਦੀ ਮਾਲਾ ਗੁਰੂ ਜੀ ਦੇ ਹੱਥ ਵਿੱਚ, ਦਸਤਾਰ ਵਿੱਚ ਜਾਂ ਗਲ ਵਿੱਚ ਪਾਈ ਚਿੱਤਰੀ ਜਾਂਦੀ ਹੈ। ਗੁਰੂ ਜੀ ਦੇ ਪਵਿੱਤਰ ਹੱਥ ਦੀ ਇੱਕ ਉਂਗਲ ਉਤਾਂਹ ਵੱਲ ਖੜੀ ਚਿੱਤਰੀ ਜਾਂਦੀ ਹੈ ਜੋ ਗੁਰੂ ਨਾਨਕ ਸਾਹਿਬ ਦੇ ਇੱਕ ਈਸ਼ਵਰਵਾਦ ਅਤੇ ਸ੍ਰਵਸਰਿਸ਼ਟੀ ਦੀ ਬੁਨਿਆਦੀ ਏਕਤਾ ਦੇ ਸਿਧਾਂਤ ਨੂੰ ਰੇਖਾ ਅੰਕਿਤ ਕਰਦੀ ਹੈ । ਦੂਜੀ ਮੁੱਦਰਾ ਅਨੁਸਾਰ ਗੁਰੂ ਜੀ ਦੇ ਹੱਥ ਦਾ ਪੰਜਾ, ਆਸ਼ੀਰਵਾਦ ਦੇ ਰੂਪ ਵਿੱਚ ਦ੍ਰਿਸ਼ਟਮਾਨ ਹੁੰਦਾ ਹੈ, ਇਹ ਗੁਰੂ

ਬਾਬਾ ਜੀ ਵੱਲੋਂ ਮਨੁੱਖਤਾ ਨੂੰ ਬਖ਼ਸ਼ੇ ਗਏ ਪੈਗੰਬਰੀ ਧਰਵਾਸ ਨੂੰ ਦਰਸਾਉਂਦਾ ਹੈ।

ਤੀਜੀ ਮੁੱਦਰਾ ਵਿੱਚ ਜਗਤ-ਜਲੰਦੇ ਲਈ ਅਕਾਲ-ਪੁਰਖ ਪਾਸੋਂ ਮਿਹਰਾਮਤ ਮੰਗਦੇ, ਗੁਰੂ ਜੀ ਦੇ ਜੋਦੜੀ ਵਿੱਚ ਜੁੜੇ ਹੱਥ ਚਿੱਤਰੇ ਜਾਂਦੇ ਹਨ। ਉਪਰੋਕਤ ਤਿੰਨ ਮੁਦਰਾਵਾਂ ਅਤੇ ਸਿਮਰਨ ਨੂੰ ਪਰਿਭਾਸ਼ਿਤ ਕਰਦੀ ਮਾਲਾ ਤੋਂ ਬਿਨਾ, ਮਨਘੜੰਤ ਚਿੰਨ ਗੁਰੂ-ਮੂਰਤ ਨਾਲ ਜੋੜਨੇ ਅਹਿਮਕਾਨਾ ਨਾਟਕੀਅਤਾ ਹੈ। ਸੂਰਜ ਰੂਪ ਗੁਰੂ ਜੀ ਦੇ ਹੱਥ ਵਿੱਚ ਦੀਵਾ ਬਾਲ ਕੇ ਫੜਾਉਣਾ ਜਹਾਲਤ ਹੈ ਕਿਉਂਕਿ ਸੂਰਜ ਨੂੰ ਦੀਵਾ ਦਿਖਾਵਣਾ ਕਮਅਕਲੀ ਮੰਨੀ ਜਾਂਦੀ ਹੈ । ਚਿੰਨਾਂ ਦੀ ਅਜੇਹੀ ਫੂਹੜ ਵਰਤੋਂ ਨਿੰਦਣਯੋਗ ਹੈ।

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਸਮੂਹ ਸਿੱਖ ਤਖਤਾਂ ਦੇ ਸਿੰਘ ਸਾਹਿਬਾਨ, ਸਿੱਖ ਟਕਸਾਲਾਂ ਤੇ ਸਿੱਖ ਸੰਸਥਾਵਾਂ ਦੇ ਪ੍ਰਬੰਧਕਾਂ ਤੇ ਸੰਚਾਲਕਾਂ ਅਤੇ ਗੁਰੂ ਨਾਨਕ ਸਹਿਬ ਦੀ ਅਜ਼ੀਮ ਅਜ਼ਮਤ ਨੂੰ ਸਮਰਪਤ ਸਮੂਹ ਸਿੱਖ ਸੰਗਤ ਨੂੰ ਬੜੀ ਬਾਰੀਕਬੀਨੀ ਨਾਲ ਅਜਿਹੇ ਵਰਤਾਰਿਆਂ ਤੇ ਨਜ਼ਰ ਰੱਖਣੀ ਚਾਹੀਦੀ ਹੈ ਅਤੇ ਸਿੱਖ ਧਰਮ ਦੇ ਬੁਨਿਆਦੀ ਫ਼ਲਸਫ਼ੇ ਤੇ ਸੱਟ ਮਾਰਨ ਵਾਲੇ ਕਿਸੇ ਵੀ ਅਚੇਤ ਜਾਂ ਸੁਚੇਤ ਵਰਤਾਰੇ ਦਾ, ਬੁੱਧੀ- ਵਿਵੇਕ ਅਤੇ ਗਹਿਰੀ ਦਾਨਾਈ ਨਾਲ ਨਾ ਸਿਰਫ਼ ਵਿਰੋਧ ਕਰਨਾ ਚਾਹੀਦਾ ਹੈ। ਸਗੋਂ ਦੀਰਘ ਸਿਆਣਪ ਅਤੇ ਸਾਵਧਾਨੀ ਨਾਲ ਅਜਿਹੇ ਵਰਤਾਰਿਆ ਦੇ ਰਹੱਸਮਈ ਤੇ ਅਪ੍ਰਤੱਖ ਆਕਰਮਣਾਂ ਦਾ ਢੁੱਕਵਾਂ ਜਵਾਬ ਦੇਣ ਲਈ, ਸਜੱਗ ਰਹਿਣਾ ਵੀ ਜ਼ਰੂਰੀ ਹੈ, ਅਜੇਹੀ ਜਾਗਰੂਕਤਾ ਅਜੋਕੇ ਸਮੇ ਵਿੱਚ ਲਗਾਤਾਰਤਾ ਵਿੱਚ ਵਾਪਰ ਰਹੇ, ਉਪੱਦਰੀ ਵਰਤਾਰਿਆਂ ਦੀ ਦ੍ਰਿਸ਼ਟੀ ਵਿੱਚ, ਸਮੇ ਦੀ ਸਭ ਤੋ ਵੱਡੀ ਪੁਕਾਰ ਹੈ।

ਉਮੀਦ ਕਰਦੇ ਹਾਂ ਕਿ ਸਮੇ ਦੀ ਸਰਕਾਰ ਵੀ ਅਜਿਹੇ ਅਹਿਮਕਾਨਾ ਇਸ਼ਤਿਹਾਰ ਜਾਰੀ ਕਰਨ ਸਮੇ ਸਿੱਖ ਸੋਝੀ ਅਤੇ ਸਿੱਖ ਧਰਮ-ਦਰਸ਼ਨ ਦੀ ਅੰਤਰ-ਆਤਮਾ ਨਾਲ ਕੋਈ ਨਿਰਦਈ ਉਪੱਦਰ ਨਹੀਂ ਕਰੇਗੀ ।ਸਮੁੱਚੀ ਸਿੱਖ ਸੰਵੇਦਨਾ ਦਾ ਇਹਤਰਾਮ ਕਰਨ ਵਿੱਚ ਹੀ ਸਰਬੱਤ ਦਾ ਭਲਾ ਹੈ।

*ਨਾਨਕ ਨਾਮ ਚੜ੍ਹਦੀ ਕਲਾ,*

9814033362

----- 0 -----

**ਸਫਾ 26 ਦਾ ਬਾਕੀ**

ਭਾਣਾ ਵਰਤਾਇਆ ਹੈ । ਇਸ ਧਰਤੀ ਦੀ ਮਿੱਟੀ ਬਾਰੇ ਇੱਕ ਮੁਸਲਮਾਨ ਯੋਗੀ ਅੱਲਾ ਯਾਰ ਖਾਂ ਲਿਖਦਾ ਹੈ :-

ਉਠਾਏ ਆਂਖੋਂ ਸੇ ਆ ਕਰ, ਯਹਾ ਕੀ ਮੱਟੀ ਕੋ।
ਜੋ ਖ਼ਾਕ ਛਾਨਤੇ ਫਿਰਤੇ ਹੈਂ, ਕੀਮੀਯਾ ਕੇ ਲੀਯੇ ।
ਯਹ ਵੋ ਜਾ, ਯਹਾਂ ਚਾਲੀਸ ਤਨ ਸ਼ਹੀਦ ਹੁਏ ।
ਖ਼ਤਾਬ ਸਰਵ੍ਰੀ ਸਿੰਘੋਂ ਨੇ ਸਰ ਕਟਾ ਕੇ ਲੀਏ ।
(ਗੰਜਿ ਸ਼ਹੀਦਾਂ)

ਅੱਲਾ ਯਾਰ ਖਾਂ ਨੇ ਤਾਂ ਇਸ ਧਰਤੀ ਬਾਰੇ ਇਹ ਭੀ ਲਿਖਿਆ ਹੈ ਕਿ :-

ਬੱਸ !
ਏਕ ਹਿੰਦ ਮੇ ਤੀਰਥ ਹੈ ਯਾਤਰਾ ਕੇ ਲੀਏ ।
ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲੀਏ ।

ਆਓ ਆਪਾਂ ਸਾਰੇ ਪੰਜਾਬੀ ਰਲ਼ ਮਿਲ਼ ਕੇ, ਗੁਰਾਂ ਦੇ ਧਰਤੀ ਨੂੰ ਪਵਿਤਰ ਮੰਨ ਕੇ, ਕੁਕਰਮ ਕਰਨ ਤੋਂ ਬਾਜ ਆਈਏ । ਪੰਜਾਬ ਸਾਰਾ ਵੱਸਦਾ ਗੁਰਾਂ ਦੇ ਨਾਮ ਤੇ । ਗੁਰੂ ਜੀ ਅੱਗੇ ਅੱਗੋਂ ਤੋਂ ਅਜਿਹੇ ਕੁਕਰਮ ਨਾ ਕਰਨ ਦਾ ਪਰਣ ਕਰੀਏ । ਗੁਰੂ ਸਾਡਾ ਬਖ਼ਸ਼ੰਦ ਹੈ । ਜਿੰਨੀ ਵਾਰੀ ਮੁਆਫ਼ੀ ਮੰਗੋ ਮੁਆਫ਼ ਕਰਦਾ ਹੈ । ਘੱਟੋ ਘੱਟ ਆਪਾਂ ਇਹ ਤਾਂ ਕਰੀਏ ਹਰ ਸਾਲ ੨ ਦਸੰਬਰ ਤੋਂ ੩੧ ਦਸੰਬਰ ਤੱਕ ਸਹਿਬਜਾਦਿਆਂ ਦੀ ਸ਼ਹੀਦੀ ਨੂੰ ਧਿਆਨ ਵਿੱਚ ਰੱਖਦੇ ਹੋਏ ਸਾਦਗੀ ਵਿੱਚ ਰਹੀਏ । ਇਹਨਾਂ ਦਿਨਾਂ ਵਿੱਚ ਕੋਈ ਜਸ਼ਨ ਵਾਲ਼ਾ ਕੰਮ ਨਾ ਕਰੀਏ । ਦਲਿਤਾਂ ਨੂੰ ਨਾਲ ਮਿਲਾਈਏ । ਯਾਦ ਰੱਖੋ ! ਦਲਿਤ ਸਿੰਘਾਂ ਨਾਲ ਰੋਟੀ ਬੇਟੀ ਦੀ ਸਾਂਝ ਤੋਂ ਬਿਨਾ ਗੁਰਮਤਿ ਦੇ ਪ੍ਰਚਾਰ ਦੀਆਂ ਗੱਲਾਂ ਕਰਨਾ ਪਾਖੰਡ ਹੈ । ਗੁਰਮਤਿ ਦਾ ਪ੍ਰਚਾਰ ਜਾਤ ਤੋੜਨ ਤੇ ਸਮਾਜ ਜੋੜਨ ਨਾਲ ਹੀ ਸ਼ੁਰੂ ਹੁੰਦਾ ਹੈ । ਇਹੀ ਕਰਮ ਭੂਮੀ ਵਿੱਚ ਨਾਮ ਬੀਜਣਾ ਹੈ । ਗੁਰੂ ਜੀ ਨੇ ਫੁਰਮਾਇਆ :-

ਕਰਮ ਭੂਮਿ ਮਹਿ ਬੋਵਹੁ ਨਾਮ,
ਪੂਰਨ ਹੋਇ ਤੁਮਾਰਾ ਕਾਮੁ ।
ਫਲ ਪਾਵਹਿ ਮਿਟੈ ਜਮ ਤ੍ਰਾਸ,
ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥

9914701469

----- 0 -----

# ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸ ਮੰਤ੍ਰ

*ਬੀਬੀ ਸਤਿਨਾਮ ਕੌਰ, ਮੁੰਬਈ*

ਅਸੀਂ ਸਾਰੇ ਅੱਖਾਂ ਬੰਦ ਕਰੀਏ Imagine ਕਰੀਏ ਕੀ ਅਸੀਂ ਸਾਰੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਦੇ ਦਰਬਾਰ ਵਿੱਚ ਬੈਠੇ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਮੱਥਾ ਟੇਕਿਆ ਤੇ ਸਾਰੀ ਸੰਗਤ ਨੂੰ ਹੁਕਮ ਦਿੱਤਾ:

***ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ***
***ਸਭ ਸਿਖਨ ਕੋ ਹੁਕਮੁ ਹੈ ਗੁਰੂ ਮਾਨਿਓ ਗ੍ਰੰਥ***

ਸਾਰੀ ਸੰਗਤ ਨੇ ਮੱਥਾ ਟੇਕਿਆ ਤੇ ਪ੍ਰਣ ਕੀਤਾ:
ਧੰਨ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ
ਤੁਸੀਂ ਸਾਡੇ ਸ਼ਬਦ ਗੁਰੂ ਹੋ
ਤੁਸੀਂ ਸਾਡੇ ਗਿਆਨ ਗੁਰੂ ਹੋ
ਤੁਮਹਿ ਛਾਡਿ ਕੋਈ ਅਵਰ ਨ ਧਿਯਾਊਂ॥
ਜੋ ਬਰ ਚਹੋਂ ਸੁ ਤੁਮ ਤੇ ਪਾਊਂ॥

ਹੇ ਗੁਰੂ ਜੀ, ਆਪ ਨੂੰ ਛੱਡ ਕੇ ਮੈਂ ਹੋਰ ਕਿਤੇ ਨ ਜਾਵਾਂ। ਜੋ ਕੁਛ ਮੈਨੂੰ ਲੋੜ ਹੈ ਆਪ ਜੀ ਤੋਂ ਹੀ ਪਾਵਾਂ।

**ਗੁਰੂ ਦਾ ਅਰਥ:**

. ਜੋ ਅਗਿਆਨਤਾ ਦਾ ਅੰਧੇਰਾ ਦੂਰ ਕਰੇ
. ਜੋ ਆਤਮ ਤੱਤ ਦੀ ਪਹਿਚਾਨ ਕਰਾਏ
. ਧਾਰਮਿਕ ਟੀਚਰ

**ਗੁਰੂ ਦੀ ਲੋੜ:**

ਸੰਸਾਰ ਦੇ ਸਾਰੇ ਕੰਮ ਠੀਕ ਤਰ੍ਹਾਂ ਕਰਨ ਲਈ ਗਿਆਨ ਦੀ ਲੋੜ ਹੈ। ਜਿਵੇਂ ਚੰਗਾ ਖਾਣਾ ਬਨਾਉਣਾ, ਬਿਜਨਸ, ਕਾਰ ਚਲਾਉਣਾ, ਮਸ਼ੀਨ ਬਨਾਉਣਾ।

ਇਸੇ ਤਰ੍ਹਾਂ ਸੱਚੀ ਖੁਸ਼ੀ ਹਾਸਲ ਕਰਨ ਵਾਸਤੇ, ਭਵ ਸਾਗਰ ਤੋਂ ਪਾਰ ਹੋਣ ਵਾਸਤੇ, ਸਦਾ ਨਿਰੋਗ ਰਹਿਣ ਲਈ ਸਾਨੂੰ ਗੁਰੂ ਦੇ ਗਿਆਨ ਦੀ ਲੋੜ ਹੈ।

ਉਹ ਰੱਬੀ ਗਿਆਨ ਗੁਰੂ ਗ੍ਰੰਥ ਸਾਹਿਬ ਵਿੱਚ ਮੌਜੂਦ ਹੈ।

ਸਿੱਖ ਧਰਮ ਵਿੱਚ ਦਸ ਗੁਰੂ ਹਨ। ਗੁਰੂਆਂ ਦੇ ਨਾਮ Powerful - Blissful ਅਨੰਦ ਦੇਣ ਵਾਲੇ ਹਨ।

**ਗੁਰੂਆਂ ਦੇ ਨਾਮ ਤੇ ਅਰਥ:**

**ਗੁਰੂ ਨਾਨਕ ਦੇਵ ਜੀ**-ਸੁਖ ਸਰੂਪ, ਸਦੀਵੀ ਖੁਸ਼ੀਆਂ ਦੇਣ ਵਾਲਾ

**ਗੁਰੂ ਤੇਗ ਬਹਾਦਰ ਜੀ**-ਤੇਗ-ਤਲਵਾਰ, ਬਹਾਦਰ-ਵੀਰ ਬੜੀ ਬਹਾਦਰੀ ਨਾਲ ਤਲਵਾਰ ਚਲਾਂਦੇ ਸਨ।

**ਗੁਰੂ ਗੋਬਿੰਦ ਸਿੰਘ ਜੀ**-ਪਾਲਣਾ ਕਰਨ ਵਾਲਾ-ਸ਼ੇਰ ਜੈਸਾ ਵੀਰ

**ਗੁਰੂਆਂ ਦੀ ਉਪਮਾ:**

1. ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ-ਪ੍ਰਿਥਮ ਭਗੌਤੀ (ਅਰਦਾਸ ਵਿੱਚ)
2. ਭਾਈ ਨੰਦ ਲਾਲ ਜੀ ਨੇ ਕੀਤੀ
3. ਭਾਈ ਗੁਰਦਾਸ ਜੀ ਨੇ ਕੀਤੀ
4. ਭੱਟਾਂ ਨੇ ਕੀਤੀ
5. ਕਵੀ ਸੰਤੋਖ ਸਿੰਘ ਜੀ ਨੇ ਕੀਤੀ।

ਗੁਰੂ ਨਾਨਕ ਪਗ ਪੰਕਜ ਬੰਦਨ ਸਿਮਰੋ ਅੰਗਦ ਦੂਖ ਨਿਕੰਦਨ।
ਗੁਰੂ ਅਮਰਦਾਸ ਹਿਰਦੇ ਨਿਤ ਧਿਆਵੇ।
ਸ੍ਰੀ ਗੁਰੂ ਰਾਮਦਾਸ ਗੁਣ ਗਾਵੇ।
ਗੁਰ ਅਰਜਨ ਬਿਘਨਨ ਕੇ ਨਾਸਕ।
ਗੁਰੂ ਹਰਿਗੋਬਿੰਦ ਸ਼ੁਭ ਮਛ ਪ੍ਰਕਾਸ਼ਕ।
ਸ੍ਰੀ ਹਰਿ ਰਾਏ ਨਮੋ ਕਰ ਜੋਰੀ ਸ੍ਰੀ ਹਰਿ ਕ੍ਰਿਸ਼ਨ ਮਨਾਵੋ ਬਹੋਰੀ
ਗੁਰ ਤੇਗ ਬਹਾਦਰ ਪਰਮ ਕਿਰਪਾਲਾ
ਸ੍ਰੀ ਗੁਰੂ ਗੋਬਿੰਦ ਸਿੰਘ ਬਿਸਾਲਾ। (ਕਵੀ ਸੰਤੋਖ ਸਿੰਘ)

**Relation Guru Sikh** ਮਾਂ ਬੱਚੇ ਦਾ ਰਿਸ਼ਤਾ:

ਹਰ ਬਾਰਿਕ ਪਿਤਾ ਪ੍ਰਭੁ ਦਾਤਾ॥

ਭੂਲਹਿ ਬਾਰਿਕ ਅਨਿਕ ਲਖ ਬਰੀਆ ਅਨ ਠਉਰ ਨਾਹੀ ਜਹ ਜਾਤਾ॥ (ਅੰਗ 1266)

ਸ੍ਾਰਿ ਸਮ੍ਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ॥ (ਅੰਗ 1266)

ਹਮ ਬਾਰਿਕ ਤਉ ਸਰਣਾਈ॥ ਪ੍ਰਭਿ ਆਪੇ ਪੈਜ ਰਖਾਈ॥ (ਅੰਗ 626)

ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥ (ਅੰਗ 624)

ਸੁਤੁ ਅਪਰਾਥ ਕਰਤ ਹੈ ਜੇਤੇ॥ ਜਨਨੀ ਚੀਤਿ ਨ ਰਾਖਸਿ ਤੇਤੇ॥
ਰਾਮਈਆ ਹਉ ਬਾਰਿਕੁ ਤੇਰਾ॥ ਕਾਹੇ ਨ ਖੰਡਸਿ ਅਵਗਨੁ ਮੇਰਾ॥ (ਅੰਗ 478)

ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰ॥ (ਅੰਗ 884)

ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ॥
ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ॥ (ਅੰਗ 1101)

ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥ (ਅੰਗ 268)

ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ॥ (ਅੰਗ 617)

ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ ॥ (ਅੰਗ 1213)

ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ॥ (ਅੰਗ 674)

ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ॥
ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ॥ (ਅੰਗ 1321)

ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇ ਲੈ॥ (ਅੰਗ 1266)

ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ॥

ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ॥ (ਅੰਗ 1101)

ਰਾਖੁ ਪਿਤਾ ਪ੍ਰਭ ਮੇਰੇ॥ ਮੋਹਿ ਨਿਰਗੁਨ ਸਭ ਗੁਨ ਤੇਰੇ ॥ (ਅੰਗ 205)

ਗੁਰੂ ਸਿੱਖ ਵਾਸਤ ਕੀ ਕਰਦਾ ਹੈ?

ਗੁਰੂ ਅਗਿਆਨਤਾ ਦਾ ਅੰਧੇਰਾ ਦੂਰ ਕਰਦਾ ਹੈ।

ਮਨ ਵਿੱਚ ਅੰਧੇਰਾ ਕਿਵੇਂ ਹੁੰਦਾ ਹੈ:

ਕਾਰਨ:

1. ਅਸੀਂ ਦੂਸਰਿਆਂ ਦਾ ਬੁਰਾ ਚਿਤਵਦੇ ਹਾਂ।
2. ਅਸੀਂ ਸ਼ਿਕਵੇਂ ਸ਼ਿਕਾਇਤ ਕਰਦੇ ਹਾਂ।
3. ਮਨ ਵਿੱਚ ਦੂਸਰਿਆਂ ਨਾਲ ਸਾੜਾ ਕਰਦੇ ਹਾਂ।
4. ਦੂਸਰਿਆਂ ਨੂੰ ਨੀਚਾ ਦਿਖਾਉਣ ਦੀ ਕੋਸ਼ਿਸ਼ ਕਰਦੇ ਹਾਂ।
5. ਆਪਣੇ ਆਪ ਨੂੰ ਸਿਆਣਾ ਜਾਣਦੇ ਹਾਂ।
6. ਅਸੀਂ ਮਨ ਵਿੱਚ ਕਪਟ ਰੱਖਦੇ ਹਾਂ।
7. ਕਿਸੇ ਦੇ ਕੰਮ ਵਿੱਚ ਰੁਕਾਵਟ ਪਾਂਦੇ ਹਾਂ।
8. ਦੂਸਰੇ ਦੀ ਚੀਜ਼ ਲੈ ਕੇ ਵਾਪਸ ਨਹੀਂ ਦੇਂਦੇ।
9. ਸਵਾਰਥੀ ਹਾਂ।
10. ਪਿੱਠ ਪਿੱਛੇ ਬੁਰਾਈ ਕਰਦੇ ਹਾਂ।
11. ਝੂਠ ਬੋਲਦੇ ਹਾਂ।

ਇਨ੍ਹਾਂ ਬੁਰਾਈਆਂ ਕਰਕੇ ਸਾਡੇ ਮਨ ਵਿੱਚ ਅੰਧੇਰਾ ਹੋ ਜਾਂਦਾ ਹੈ।

**ਗੁਰੂ ਸਿੱਖ ਵਾਸਤੇ ਕੀ ਕਰਦਾ ਹਾਂ:**

1. ਕਿਰਪਾ ਕਰਦਾ ਹੈ-ਕਰਿ ਕਿਰਪਾ ਪ੍ਰੀਤਮ ਪ੍ਰਭ ਅਪਨੇ
2. ਮਨ ਦਾ ਅੰਧੇਰਾ ਦੂਰ ਕਰਦਾ ਹੈ-ਅਗਿਆਨੁ ਅੰਧੇਰਾ ਕਟਿਆ
3. ਬਿਬੇਕ ਬੁੱਧੀ ਦੇਂਦਾ ਹੈ-ਬਿਬੇਕ ਬੁਧਿ ਸਤਗੁਰਿ ਤੇ
4. ਡਰ ਦੂਰ ਕਰਦਾ ਹਾਂ-ਨਿਰਭਉ ਜਪੈ ਸਗਲ ਭਉ ਮਿਟੈ

**ਬਾਕੀ ਸਫਾ 10 'ਤੇ**

# ਚੰਡੀਗੜ੍ਹ ਵਿੱਚ ਪੰਜਾਬੀ ਮਾਧਿਅਮ ਸਕੂਲ ਕਿਉਂ ਨਹੀਂ ਹੈ?

*ਪੰਡਿਤਰਾਓ ਧਰੇਨਵਰ*

ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਵਿੱਚ ਇੱਕ ਵੀ ਸਕੂਲ ਨਹੀਂ ਹੈ ਜਿੱਥੇ ਪੰਜਾਬੀ ਮਾਧਿਅਮ ਵਿੱਚ ਬੱਚੇ ਪੜ੍ਹ ਸਕਣ। ਭਾਵੇਂ ਚੰਡੀਗੜ੍ਹ, ਪੰਜਾਬ ਅਤੇ ਹਰਿਆਣੇ ਦੀ ਰਾਜਧਾਨੀ ਹੈ ਅਤੇ ਕੇਂਦਰ ਸ਼ਾਸ਼ਤ ਪ੍ਰਦੇਸ਼ ਵੀ ਹੈ ਪਰੰਤੂ ਇਸ ਬਹੁਰੰਗੀ ਸੁੰਦਰ ਸ਼ਹਿਰ ਵਿੱਚ ਸਭ ਤੋਂ ਵੱਧ ਪੰਜਾਬੀ ਲੋਕ ਵੱਸਦੇ ਹਨ ਜਿੰਨ੍ਹਾਂ ਦੀ ਮਾਂ ਬੋਲੀ ਪੰਜਾਬੀ ਹੈ ਪਰ ਫਿਰ ਵੀ ਇੱਕ ਵੀ ਪੰਜਾਬੀ ਮਾਧਿਅਮ ਸਕੂਲ ਨਾ ਹੋਣਾ ਬਹੁਤ ਚਿੰਤਾ ਦੀ ਗੱਲ ਹੈ। ਪੰਜਾਬ ਦੇ ਪਿੰਡਾਂ ਨੂੰ ਉਜਾੜ ਕੇ ਵਸਾਉਣ ਵਾਲੇ ਇਸ ਸ਼ਹਿਰ ਵਿੱਚ ਹੁਣ ਵੀ ਕਈ ਦਰਸ਼ਨ ਪਿੰਡ ਮੌਜੂਦ ਹਨ ਜਿੰਨਾਂ ਦੀ ਮਾਂ ਬੋਲੀ ਸੌ ਪ੍ਰਤੀਸ਼ਤ ਪੰਜਾਬੀ ਹੋਣ ਕਾਰਨ ਬੱਚੇ ਦੇ ਨਾਲ ਮਾਪੇ ਪੰਜਾਬੀ ਵਿੱਚ ਹੀ ਗੱਲ ਕਰਦੇ ਹਨ ਪਰ ਉਨ੍ਹਾਂ ਦੇ ਬੱਚਿਆਂ ਨੂੰ ਨਰਸਰੀ ਤੋਂ ਲੈ ਕੇ ਤੀਸਰੀ ਕਲਾਸ ਤੱਕ ਸਾਰੇ ਸਰਕਾਰੀ ਸਕੂਲਾਂ ਵਿੱਚ ਅੰਗਰੇਜ਼ੀ ਜਾਂ ਹਿੰਦੀ ਸਿਖਾਉਂਦੇ ਸਨ ਪਰ ਕਿਸੇ ਵੀ ਸਕੂਲ ਵਿੱਚ ੳ, ਅ ਨਹੀਂ ਸਿਖਾਉਂਦੇ।

ਮਾਨਯੋਗ ਸਰਵ ਉੱਚ ਅਦਾਲਤ ਨੇ ਭਾਸ਼ਾ ਸਬੰਧੀ ਇੱਕ ਫੈਸਲੇ ਵਿੱਚ ਸਾਫ-ਸਾਫ ਕਹਿ ਦਿੱਤਾ ਹੈ ਕਿ ਇਹ ਮਾਤਾ-ਪਿਤਾ ਦਾ ਅਧਿਕਾਰ ਹੈ ਕਿ ਉਨ੍ਹਾਂ ਦੇ ਬੱਚਿਆਂ ਨੂੰ ਉਹ ਜਿਹੜੇ ਮਰਜ਼ੀ ਮਾਧਿਅਮ ਵਿੱਚ ਪੜ੍ਹਾ ਸਕਦੇ ਹਨ। ਆਪਣੀ ਮਾਂ ਬੋਲੀ ਵਿੱਚ ਵੀ ਪੜ੍ਹਾਉਣ ਦਾ ਅਧਿਕਾਰ ਦੇਣ ਵਾਲੇ ਸਰਵ ਉੱਚ ਅਦਾਲਤ ਦਾ ਸਨਮਾਨ ਕਰਦੇ ਹੋਏ ਇਹ ਪ੍ਰਸ਼ਨ ਕੋਈ ਵੀ ਪੁੱਛ ਸਕਦਾ ਹੈ ਕਿ ਚੰਡੀਗੜ੍ਹ ਦੇ ਮਾਪੇ ਆਪਣੇ ਬੱਚੇ ਨੂੰ ਪੰਜਾਬੀ ਮਾਧਿਅਮ ਵਿੱਚ ਪੜ੍ਹਾਉਣ ਲਈ ਸਰਕਾਰੀ ਸਕੂਲ ਕਿੱਥੇ ਹੈ। ਸਾਰੇ ਦੇ ਸਾਰੇ ਸਕੂਲਾਂ ਵਿੱਚ ਪੰਜਾਬੀ ਨੂੰ ਤੀਸਰੀ ਜਾਂ ਚੌਥੀ ਕਲਾਸ ਤੋਂ ਸ਼ੁਰੂਆਤ ਕਰਕੇ ਸਿਰਫ ਅੱਠਵੀਂ ਤੱਕ ਲਾਜ਼ਮੀ ਤੌਰ ਤੇ ਪੜਾਉਂਦੇ ਹਨ। ਅੱਠਵੀਂ ਤੋਂ ਬਾਅਦ ਪੰਜਾਬੀ ਨੂੰ ਸਿਰਫ ਇੱਕ ਵਾਧੂ ਵਿਸ਼ਾ ਬਣਾ ਕੇ ਰੱਖਣ ਵਾਲੇ ਚੰਡੀਗੜ੍ਹ ਪ੍ਰਸ਼ਾਸ਼ਨ ਦੇ ਸਿੱਖਿਆ ਨੀਤੀ ਮਾਨਯੋਗ ਸਰਵ ਉੱਚ ਅਦਾਲਤ ਦੇ ਆਦੇਸ਼ ਦੀ ਉਲੰਘਣਾ ਹੈ। ਮਾਨਯੋਗ ਕੋਰਟ ਨੇ ਤਾਂ ਪੂਰਾ ਅਧਿਕਾਰ ਦਿੱਤਾ ਹੈ ਕਿ ਮਾਪੇ ਆਪਣੇ ਬੱਚੇ ਨੂੰ ਜਿਹੜੇ ਮਰਜ਼ੀ ਮਾਧਿਅਮ ਵਿੱਚ ਪੜ੍ਹਾ ਸਕਦੇ ਹਨ ਪਰ ਚੰਡੀਗੜ੍ਹ ਪ੍ਰਸ਼ਾਸ਼ਨ ਵਿੱਚ ਇੱਕ ਵੀ ਪੰਜਾਬੀ ਮਾਧਿਅਮ ਦਾ ਸਕੂਲ ਨਾ ਹੋਣ ਕਾਰਨ ਸਰਵ ਉੱਚ ਅਦਾਲਤ ਵੱਲੋਂ ਦਿੱਤਾ ਗਿਆ ਅਧਿਕਾਰ ਤੋਂ ਪੂਰੇ ਚੰਡੀਗੜ੍ਹ ਦੇ ਮਾਪੇ ਅਤੇ ਬੱਚੇ ਵੰਚਿਤ ਹੋ ਰਹੇ ਹਨ।

ਪੰਜਾਬੀ ਭਾਸ਼ਾ ਸਿੱਖਣ ਤੋਂ ਵੰਚਿਤ ਹੋ ਰਹੀ ਸਾਡੀ ਨਵੀਂ ਪੀੜ੍ਹੀ ਦਾ ਪੂਰਾ ਅਧਿਕਾਰ ਹੈ ਕਿ ਉਹ ਪੰਜਾਬੀ ਭਾਸ਼ਾ ਸਿੱਖ ਕੇ ਆਪਣਾ ਭਵਿੱਖ ਪੰਜਾਬੀ ਭਾਸ਼ਾ ਵਿੱਚ ਹੀ ਬਣਾਉਣ। ਨਾ ਸਿਰਫ ਚੰਡੀਗੜ੍ਹ ਦੇ ਬੱਚੇ ਦਾ ਇਹ ਅਧਿਕਾਰ ਹੈ ਬਲਕਿ ਪੂਰੇ ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਪੰਜਾਬ ਦੇ ਬੱਚਿਆਂ ਦਾ ਅਧਿਕਾਰ ਹੈ ਕਿਉਂਕਿ ਇਕ ਸਮਾਂ ਸੀ ਜਦ ਅਖੰਡ ਪੰਜਾਬ ਦੇ ਰੂਪ ਵਿੱਚ ਇਹ ਖ਼ੂਬਸੂਰਤ ਖੇਤਰ ਚਮਕਦਾ ਸੀ। ਚਮਤਕਾਰ ਜਾਂ ਚਾਲੂਪਣ ਦੇ ਕਾਰਨ ਇਸ ਅਖੰਡ ਪੰਜਾਬ ਨੂੰ ਖੰਡ-ਖੰਡ ਕਰਕੇ ਪੰਜਾਬੀ ਭਾਸ਼ਾ ਨੂੰ ਕਮਜ਼ੋਰ ਕਰ ਦਿੱਤਾ ਗਿਆ ਹੈ ਪਰ ਹੁਣ ਵੀ ਹਰਿਆਣਾ, ਹਿਮਾਚਲ ਵਿੱਚ ਪਵਿੱਤਰ ਪੰਜਾਬੀ ਭਾਸ਼ਾ ਨੂੰ ਉਨਾਂ ਹੀ ਸੁੰਦਰ ਰੂਪ ਵਿੱਚ ਪੰਜਾਬੀ ਬੋਲੀ ਜਾਂਦੀ ਹੈ ਜਿੰਨਾਂ ਸੁੰਦਰ ਪੰਜਾਬ ਵਿੱਚ ਬੋਲਿਆ ਜਾਂਦਾ ਹੈ। ਇੰਨੀ ਸੁੰਦਰ ਭਾਸ਼ਾ ਦੀ ਮਾਧਿਅਮ ਵਿੱਚ ਪੜ੍ਹਨ ਦਾ ਅਧਿਕਾਰ ਤੋਂ ਵੰਚਿਤ ਹੋਏ ਹਰਿਆਣਾ ਅਤੇ ਪੰਜਾਬ ਦੇ ਮਾਪੇ ਆਵਾਜ਼ ਵੀ ਉਠਾ ਸਕਦੇ ਹਨ ਕਿ ਆਪਣੀ ਰਾਜਧਾਨੀ ਚੰਡੀਗੜ੍ਹ ਵਿੱਚ ਪੰਜਾਬੀ ਮਾਧਿਅਮ ਸਕੂਲ ਕਿਉਂ ਨਹੀਂ ਹੈ? ਚੰਡੀਗੜ੍ਹ ਮੇਰਾ ਹੈ ਮੇਰਾ ਹੈ ਕਹਿ ਕੇ ਲੜਨ ਵਾਲੇ ਲੋਕ ਪੰਜਾਬੀ ਭਾਸ਼ਾ ਮੇਰਾ ਹੈ ਮੇ ਰਾ ਹੈ ਕਹਿ ਕੇ ਪੰਜਾਬੀ ਮਾਧਿਅਮ ਦਾ ਇੱਕ ਵੀ ਸਕੂਲ ਨਹੀਂ ਖੋਲਨਾ ਸਾਡੀ ਦੁਰਭਾਗ ਹੈ। ਸਿਰਫ ਆਪਣੀ ਮੰਗ ਪੂਰੀ ਕਰਨ ਲਈ ਮੁੱਖ ਮੰਤਰੀ ਨੂੰ ਮਿਲਣ ਵਾਲੇ ਸਮਾਜ

ਸੁਧਾਰਕ ਲੋਕ ਵੀ ਪੰਜਾਬੀ ਭਾਸ਼ਾ ਦੀ ਸਥਿਤੀ ਸੁਧਾਰਨ ਦਾ ਸੁਪਨਾ ਵੀ ਨਹੀਂ ਰੱਖਣ ਕਾਰਨ ਪੰਜਾਬੀ ਭਾਸ਼ਾ ਦੀ ਹਾਲਤ ਖਸਤਾ ਹੈ। ਪੰਜਾਬੀ ਭਾਸ਼ਾ ਦੀ ਹਾਲਤ ਨੂੰ ਬੇਹਾਲ ਕਰਨ ਵਾਲਿਆਂ ਵਿੱਚ ਪੰਜਾਬੀ ਗਾਇਕ ਵੀ ਹਨ ਜੋ ਸਿਰਫ ਪੈਸੇ ਲੈ ਕੇ ਹੀ ਮੰਚ ਤੇ ਚੜ੍ਹਦੇ ਹਨ। ਪੰਜਾਬੀ ਭਾਸ਼ਾ ਦੀ ਵਰਤੋਂ ਕਰਕੇ ਸਟੇਜ਼ ਤੇ ਰੱਜ-ਰੱਜ ਕੇ ਗਾਉਣ ਵਾਲੇ ਪੰਜਾਬੀ ਗਾਇਕ ਲੋਕ ਲੱਚਰ ਗਾਣਿਆਂ ਤੋਂ ਲੈ ਕੇ ਸ਼ਰਾਬੀ ਗਾਣਾ ਗਾ ਕੇ ਪੈਸੇ ਕਮਾਉਂਦੇ ਹਨ। ਪੰਜਾਬ ਦੇ ਵਿੱਚ ਸਿਨਮਾ ਰੰਗ ਕਮਜ਼ੋਰ ਹੋਣ ਕਾਰਨ ਪੰਜਾਬੀ ਗਾਇਕਾਂ ਦੇ ਸਿਰ ਚੜ੍ਹ ਕੇ ਬੋਲਦੇ ਹਨ ਪਰ ਦੁੱਖ ਦੀ ਗੱਲੇ ਇਹ ਹੈ ਕਿ ਆਧੁਨਿਕ ਪੰਜਾਬ ਵਿੱਚ ਇੱਕ ਵੀ ਇਸ ਤਰ੍ਹਾਂ ਦਾ ਪੰਜਾਬੀ ਗਾਇਕ ਨਹੀਂ ਦਿਸਦਾ ਜਿਸ ਨੇ ਪੰਜਾਬੀ ਭਾਸ਼ਾ ਨੂੰ ਪ੍ਰਫੂਲਿਤ ਕਰਨ ਲਈ ਇਹੋ ਜਿਹਾ ਗਾਣਾ ਗਾਇਆ ਹੋਵੇਗਾ ਜਿਸ ਨੂੰ ਸੁਣ ਕੇ ਸਾਰੇ ਮਾਪੇ ਆਪਣੇ ਬੱਚੇ ਨੂੰ ਅੰਗਰੇਜ਼ੀ ਮਾਧਿਅਮ ਸਕੂਲ ਛੱਡ ਕੇ ਪੰਜਾਬੀ ਮਾਧਿਅਮ ਸਕੂਲ ਦੇ ਵਿੱਚ ਦਾਖਲ ਕਰਵਾਇਆ ਹੋਵੇ। ਇੱਕ ਵੀ ਆਧੁਨਿਕ ਪੰਜਾਬੀ ਗਾਇਕ ਨੇ ਇਹੋ ਜਿਹਾ ਗਾਣਾ ਲਿਖ ਕੇ ਨਹੀਂ ਗਾਇਆ ਹੈ ਜਿਸ ਨੂੰ ਸੁਣ ਕੇ ਪੰਜਾਬ ਅਤੇ ਹਰਿਆਣਾ ਦੇ ਲੋਕ ਚੰਡੀਗੜ੍ਹ ਤੱਕ ਪਹੁੰਚ ਕੇ ਚੰਡੀਗੜ੍ਹ ਪ੍ਰਸ਼ਾਸ਼ਨ ਦਾ ਦਰਵਾਜ਼ਾ. ਖੜ-ਖੜਾ ਕੇ ਇਹ ਪੁੱਛਿਆ ਹੋਵੇ ਕਿੰ ਆਪਣੀ ਰਾਜਧਾਨੀ ਚੰਡੀਗੜ੍ਹ ਵਿੱਚ ਪੰਜਾਬੀ ਮਾਧਿਅਮ ਸਕੂਲ ਕਿਉਂ ਨਹੀਂ ਹੈ?

ਸਮਾਜਿਕ ਚੇਤਨਾ ਜਾਗਰੂਕ ਕਰਨ ਵਾਲੇ ਨਾਟਕ ਮੰਚ ਦੇ ਕਲਾਕਾਰ ਵੀ ਮਾਇਆ ਦੇ ਜਾਲ ਵਿੱਚ ਫਸਣ ਕਾਰਨ ਪੰਜਾਬ ਅਤੇ ਹਰਿਆਣਾ ਵਿੱਚ ਭਾਸ਼ਾ ਅੰਦੋਲਨ ਹੁਣ ਤੱਕ ਪੈਦਾ ਹੀ ਨਹੀਂ ਹੋਇਆ। ਸੁੰਦਰ ਹਰਿਆਣਵੀ ਬੋਲੀ ਦੀ ਲਿਪੀ ਨਾ ਹੋਣ ਕਾਰਨ ਨੰਬਰ ਵਨ ਹਰਿਆਣਾ ਸਭ ਤੋਂ ਗਰੀਬ ਦਿਸਦਾ ਹੈ ਅਤੇ ਪੰਜਾਬ ਦੇ ਕੋਲ ਅਮੀਰ ਲਿਪੀ ਹੋਣ ਦੇ ਬਾਵਜੂਦ ਵੀ ਪਵਿੱਤਰ ਗੁਰਮੁੱਖੀ ਦੀ ਬੇ ਕਦਰੀ ਕਰਨ ਵਾਲੇ ਲੋਕ ਪੂਰੇ ਪੰਜਾਬ ਵਿੱਚ ਦਿੱਸਦੇ ਹਨ। ਇਸੀ ਕਾਰਨ ਹਰ ਥਾਂ ਤੇ ਅੰਗਰੇਜ਼ੀ ਮਾਧਿਅਮ ਸਕੂਲ ਖੋਲ੍ਹ ਕੇ ਸਰਕਾਰੀ ਸਕੂਲ ਦਾ ਪੱਤਾ ਹੀ ਸਾਫ ਕਰ ਦਿੱਤਾ ਜਾ ਰਿਹਾ ਹੈ ਪਰ ਰਾਜਧਾਨੀ ਚੰਡੀਗੜ੍ਹ ਵਿੱਚ ਪੰਜਾਬੀ ਭਾਸ਼ਾ ਦਾ ਪੱਤਾ ਸਾਫ ਨਹੀਂ ਹੋਣ ਦੇਣਾ ਹੈ ਕਿਉਂਕਿ ਚੰਡੀਗੜ੍ਹ, ਪੰਜਾਬ ਅਤੇ ਹਰਿਆਣਾ ਦੀ ਰਾਜਧਾਨੀ ਹੈ। ਦੋ ਭਾਈਆਂ ਦੀ ਰਾਜਧਾਨੀ ਹੈ। ਜਿਸ ਤਰ੍ਹਾਂ ਪੂਰਬ ਅਤੇ ਪੱਛਮ ਜਰਮਨੀ ਇੱਕ ਜੁੱਟ ਹੋ ਕੇ ਇੱਕ ਜਰਮਨੀ ਬਣ ਗਿਆ ਸੀ ਉਸੀ ਤਰ੍ਹਾਂ ਹੀ ਜੇਕਰ ਪੰਜਾਬ ਅਤੇ ਹਰਿਆਣਾ ਦੇ ਭਾਈ ਲੋਕ ਇੱਕ ਹੋ ਕੇ ਖੜ੍ਹੇ ਹੋ ਗਏ ਤਾਂ ਵੱਡੀ ਤੋਂ ਵੱਡੀ ਸੱਤਾ ਵੀ ਹਿੱਲ ਸਕਦੀ ਹੈ। ਫਿਲਹਾਲ ਵੱਡੀ ਤੋਂ ਵੱਡੀ ਸੱਤਾ ਨੂੰ ਹਿਲਾਉਣ ਦੀ ਲੋੜ ਨਹੀਂ ਹੈ ਬਲਕਿ ਚੰਡੀਗੜ੍ਹ ਪ੍ਰਸ਼ਾਸ਼ਨ ਵਿੱਚ ਪੰਜਾਬੀ ਭਾਸ਼ਾ ਦੀ ਬੇਕਦਰੀ ਕਰਨ ਵਾਲੇ ਅਫਸਰਸ਼ਾਹੀ ਦਾ ਦਰਵਾਜ਼ਾ ਹਿਲਾਉਣ ਦੀ ਲੋੜ ਹੈ। ਨਾ ਸਿਰਫ ਇੱਕ ਪੰਜਾਬੀ ਮਾਧਿਅਮ ਸਕੂਲ ਬਲਕਿ ਚੰਡੀਗੜ੍ਹ ਪ੍ਰਸ਼ਾਸ਼ਨ ਦੇ ਹਰੇਕ ਸਰਕਾਰੀ ਸਕੂਲ ਵਿੱਚ ਪੰਜਾਬੀ ਮਾਧਿਅਮ ਵਿੱਚ ਪੜ੍ਹਾਉਣ ਲਈ ਚੰਡੀਗੜ੍ਹ ਪ੍ਰਸ਼ਾਸ਼ਨ ਨੂੰ ਮਜ਼ਬੂਰ ਕਰਨ ਦੀ ਲੋੜ ਹੈ।

ਚੰਡੀਗੜ੍ਹ ਦੀ ਪੂਰੀ ਵਸੋਂ ਵਿੱਚ 80 ਪ੍ਰਤੀਸ਼ਤ ਤੋਂ ਵੱਧ ਲੋਕਾਂ ਦੀ ਮਾਂ ਬੋਲੀ ਪੰਜਾਬੀ ਹੈ ਬਾਕੀ 20 ਪ੍ਰਤੀਸ਼ਤ ਲੋਕਾਂ ਦੀ ਮਾਂ ਬੋਲੀ ਵੱਖ-ਵੱਖ ਭਾਰਤੀ ਭਾਸ਼ਾਵਾਂ ਹਨ ਪਰ ਇੱਕ ਪ੍ਰਤੀਸ਼ਤ ਲੋਕਾਂ ਦੀਂ ਮਾਂ ਬੋਲੀ ਅੰਗਰੇਜ਼ੀ ਨਹੀਂ ਹੋਣ ਦੇ ਬਾਵਜੂਦ ਵੀ ਸਾਰੇ ਸਰਕਾਰੀ ਸਕੂਲਾਂ ਦੇ ਵਿੱਚ ਨਰਸਰੀ ਤੋਂ ਅੰਗਰੇਜ਼ੀ ਮਾਧਿਅਮ ਵਿੱਚ ਪੜ੍ਹਾਉਣਾ ਗੁਲਾਮੀ-ਗਿਰੀ ਦਾ ਸੰਕੇਤ ਹੈ। ਅੰਗਰੇਜ਼ ਲੋਕ ਤਾਂ ਰਾਜ ਕਰਕੇ ਤੁਰ ਗਏ ਪਰ ਸਾਨੂੰ ਅੰਗਰੇਜ਼ੀ ਭਾਸ਼ਾ ਦਾ ਗੁਲਾਮ ਬਣਾ ਕੇ ਜਾਣ ਵਾਲੇ ਅੰਗਰੇਜ਼ੀ ਲੋਕਾਂ ਦੀ ਗੁਲਾਮੀ ਸੋਚ ਨੂੰ ਖਤਮ ਕਰਕੇ ਸਾਡੇ ਆਜਾਦ ਭਾਰਤ ਦੀ ਸੂਬੇ ਦੀ ਭਾਸ਼ਾਵਾਂ ਨੂੰ ਪ੍ਰਫੂਲਿਤ ਕਰਨ ਦੀ ਸਖਤ ਲੋੜ ਹੈ। ਚੰਡੀਗੜ੍ਹ ਪ੍ਰਸਾਸਨ ਦੇ ਸਾਰੇ ਨੌਕਰੀ ਲਈ ਦਸਵੀਂ ਤੱਕ ਪੰਜਾਬੀ ਲਾਜਮੀ ਹੋਣ ਦਾ ਨੀਤਿ ਜਾਰੀ ਕਰਨ ਦੀ ਲੌੜ ਹੈ ਤਾਕਿ ਨਾ ਸਿਰਫ ਪੰਜਾਬੀ ਲੋਕ ਬਲਕਿ ਹਰਿਆਣਾ ਅਤੇ ਦੇਸ਼ ਦੇ ਸਾਰੇ ਲੋਕ ਰਾਜਧਾਨੀ ਚੰਡੀਗੜ੍ਹ ਵਿੱਚ ਨੌਕਰੀ ਕਰਨ ਲਈ ਪੰਜਾਬੀ ਸਿਖਣਗੇ।

# "ਕੀ ਬਣੂੰ ਇੰਡੀਆ ਦਾ"

*ਐੱਮ.ਕੇ. ਰਾਹੀ*

"ਕੀ ਬਣੂੰ ਇੰਡੀਆ ਦਾ" ਐੱਮ.ਕੇ. ਰਾਹੀ ਦਾ ਹਾਸ-ਵਿਅੰਗ ਸੰਗ੍ਰਹਿ ਹੈ। ਐੱਮ.ਕੇ. ਰਾਹੀ ਹਾਸ-ਵਿਅੰਗ ਲੇਖਕ ਵਜੋਂ ਜਾਣਿਆ ਜਾਣ ਵਾਲਾ ਉਹ ਲੇਖਕ ਹੈ। ਜਿਸਨੇ ਇਸ ਖੇਤਰ ਵਿੱਚ 1986 ਵਿੱਚ 'ਤੱਤੀਆਂ-ਠੰਢੀਆਂ' ਹਾਸ-ਵਿਅੰਗ ਸੰਗ੍ਰਹਿ ਨਾਲ ਪ੍ਰਵੇਸ਼ ਕੀਤਾ ਸੀ। ਇਸ ਲੇਖਕ ਦੇ ਹਾਸ-ਵਿਅੰਗਾਂ ਦੀ ਖਾਸੀਅਤ ਸਰੋਕਾਰਕ ਬਹੁ-ਪੱਖਤਾ ਹੈ। ਉਹ ਆਪਣੀ ਵਿਅੰਗਕਾਰੀ ਵਿੱਚ ਸਮਕਾਲੀ ਸਮਾਜ ਦੇ ਬਹੁ-ਕੋਨਾਂ ਉਪਰ ਕਟਾਖ੍ਸ ਕਰਦਾ ਹੈ। 'ਤੱਤੀਆਂ-ਠੰਢੀਆਂ' ਪੁਸਤਕ ਤੋਂ ਬਾਅਦ ਉਹ ਨਿਰੰਤਰ ਹਾਸ-ਵਿਅੰਗ ਖੇਤਰ ਨਾਲ ਜੁੜਿਆ ਰਿਹਾ ਹੈ। ਸੌਰੀ ਰੌਂਗ ਨੰਬਰ, ਅੱਜ ਦੀ ਤਾਜ਼ਾ ਖ਼ਬਰ, ਇਕ ਅਜੂਬਾ ਹੋਰ, ਤਾਏ ਨਿਹਾਲੇ ਦਾ ਜਨ-ਸੰਪਰਕ ਅਤੇ ਚੋਰਾਂ 'ਚ ਘਿਰਿਆ ਅਲੀ ਬਾਬਾ, ਹਾਸ-ਵਿਅੰਗ ਸੰਗ੍ਰਹਿ ਨਾਲ ਇਸ ਖੇਤਰ ਵਿੱਚ ਉਸ ਨੇ ਆਪਣਾ ਖਾਸ ਸਥਾਨ ਬਣਾਇਆ ਹੈ। ਇਸੇ ਨਿਰੰਤਰਤਾ ਅਧੀਨ ਉਹ 'ਕੀ ਬਣੂੰ ਇੰਡੀਆ ਦਾ' ਹਾਸ-ਵਿਅੰਗ ਸੰਗ੍ਰਹਿ ਲੈ ਕੇ ਫਿਰ ਪਾਠਕਾਂ ਦੇ ਸਾਹਮਣੇ ਆਇਆ ਹੈ।

'ਕੀ ਬਣੂ ਇੰਡੀਆ ਦਾ' ਅੰਦਰ ਸਮਕਾਲੀ ਸਮਾਜ ਦੀਆਂ ਸਥਿਤੀਆਂ ਨੂੰ ਉਹ ਕਟਾਖ੍ਮਈ ਸੁਰ ਰਾਹੀਂ ਬਿਆਨ ਕਰਦਾ ਹੈ। ਉਹ ਮਨੁੱਖੀ ਦਿਮਾਗ ਵਿੱਚ ਚਲ ਰਹੀਆਂ ਨਿੱਕੀਆਂ-ਨਿੱਕੀਆਂ ਦੁਬਿਧਾਵਾਂ ਤੋਂ ਲੈ ਕੇ ਵੱਡੇ ਸਮਾਜਿਕ ਮੁਸਲਿਆਂ ਨੂੰ ਆਪਣੀ ਕਲਾਤਮਿਕ ਸੂਝ ਨਾਲ ਮਿਆਰੀ ਵਿਅੰਗ ਸਿਰਜਣਾ ਦਾ ਹਿੱਸਾ ਬਣਾਉਂਦਾ ਹੈ। ਇਸ ਪੁਸਤਕ ਅੰਦਰ ਮੁੱਖ ਫੋਕਸ ਅਜੋਕੀ ਸਿਆਸਤ ਉਪਰ ਹੋਇਆ ਹੈ। ਕਆਖ੍ਸ਼ਮਈ ਸੁਰ ਇਸ ਕਿਸਮ ਦੀ ਹੈ ਕਿ ਲੇਖਕ ਹਾਸੇ-ਹਾਸੇ ਵਿੱਚ ਅਜਿਹੇ ਸੱਚ ਨੂੰ ਬਿਆਨ ਕਰ ਜਾਂਦਾ ਹੈ। ਜਿਹੜੇ ਪਾਠਕਾਂ ਦੇ ਕਪਾਟ ਖੋਲ੍ਹ ਦਿੰਦੇ ਹਨ। 'ਕੀ ਬਣੂ ਇੰਡੀਆ ਦਾ' ਵਿਚਾਲੇ ਹਾਸ-ਵਿਅੰਗ ਨਿਬੰਧ ਜਿਵੇਂ ਫਸਲੀ ਬਟੇਰੇ, ਸਰਕਾਰੀ ਬਨਾਮ ਗੈਰ ਸਰਕਾਰੀ ਅੱਤਵਾਦ, ਰਾਜਨੀਤਿਕ ਜੇਬ ਕਤਰੇ, ਖ਼ਜਾਨਾ ਖ਼ਾਲੀ ਕਿ ਖ਼ਜਾਨਾ ਭਰਿਆ, ਆਦਿ ਅਜਿਹੇ ਹਾਸ-ਵਿਅੰਗ ਨਿਬੰਧ ਜਿੰਨਾ ਅੰਦਰ ਸਮਕਾਲੀ ਰਾਜਨੀਤੀ ਦੇ ਅਜਿਹੇ ਫਰੇਬਾਂ ਨੂੰ ਅਗਰ ਭੂਮਿਤ ਕੀਤਾ ਗਿਆ ਹੈ ਜਿਹੜੇ ਸਿਆਸਤਦਾਨਾਂ ਦੇ ਸਵਾਰਥੀ ਪੱਖ ਨੂੰ ਸਾਹਮਣੇ ਲਿਆਉਂਦੇ ਹਨ। ਸਧਾਰਨ ਜਨਤਾ ਨੂੰ ਲੁੱਟਣ ਦੇ ਅਜਿਹੇ ਉਪਰਾਲੇ, ਅਜਿਹੇ ਲਾਰੇ ਅਜੋਕੇ ਸਿਆਸਤਦਾਨ ਵਰਤ ਰਹੇ ਹਨ ਜਿਨ੍ਹਾਂ ਵਿੱਚ ਉਲਝੀ ਜਨਤਾ ਇਨ੍ਹਾਂ ਦੀਆਂ ਕੋਝੀਆਂ ਚਾਲਾਂ ਨੂੰ ਸਮਝ ਨਹੀਂ ਰਹੀ। ਰਾਹੀ ਦਾ ਕਟਾਖ੍ਸ ਇਸ ਸੱਚ ਨੂੰ ਸਾਹਮਣੇ ਲਿਆਉਂਦਾ ਹੈ। ਰਾਜਨੀਤੀ ਤੋਂ ਬਿਨਾਂ ਸਮਾਜਿਕ ਪ੍ਰਸੰਗਾਂ ਉਪਰ ਲਿਖੇ ਨਿਬੰਧ ਜਿਵੇਂ ਕਲਰਕ ਪਾਸ਼ਾ, ਜਖ਼ਮ, ਮਾਡਰਲ ਸਾਹਿਤਕਾਰ ਆਦਿ ਵੇਖਣਯੋਗ ਹਨ। ਕੁਝ ਨਿਬੰਧ ਅਜਿਹੇ ਹਨ ਜਿਨ੍ਹਾਂ ਵਿੱਚ ਅਜਿਹੀਆਂ ਸੂਖ਼ਮ ਗੱਲਾਂ ਦੀ ਪੇਸ਼ਕਾਰੀ ਕੀਤੀ ਗਈ ਹੈ ਜਿਹੜੀਆਂ ਕਈ ਵਾਰ ਅਸੀਂ ਦੇਖ ਕੇ ਵੀ ਅਣਦੇਖੀ ਕਰ ਦਿੰਦੇ ਹਾਂ ਜਿਵੇਂ ਘੋਨੀ, ਚਾਦਰ, ਮੰਗਤਾ ਆਦਿ। ਡਾਕਟਰੀ ਬਨਾਮ ਜਮਦੂਤ ਅਤੇ ਦੂਜਾ ਰੱਬ ਨਿਬੰਧਾਂ ਵਿੱਚ ਅਜੋਕੇ ਡਾਕਟਰੀ ਪੇਸ਼ੇ ਉਪਰ ਵਿਅੰਗ ਕੀਤਾ ਗਿਆ ਹੈ। ਸਮੁੱਚੇ ਰੂਪ ਵਿੱਚ ਸੰਬੰਧਤ ਪੁਸਤਕ ਅੰਦਰ ਲੇਖਕ ਨੇ ਸਮਕਾਲੀ ਸਮਾਜ ਦੇ ਬਹੁ-ਕੋਨਾਂ ਉਪਰ ਕਟਾਖ੍ਸ਼ਮਈ ਸੁਰ ਵਰਤ ਕੇ ਅਜੋਕੇ ਯਥਾਰਥ ਨੂੰ ਪੇਸ਼ ਕੀਤਾ ਹੈ। ਰਾਹੀ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਜੇਕਰ ਉਸ ਕੋਲ ਗੱਲ ਹੈ ਤਾਂ ਗੱਲ ਕਰਨ ਦੀ ਜਾਂਚ ਵੀ ਹੈ। ਉਹ ਵਿਅੰਗਕਾਰੀ ਲਈ ਢੁੱਕਵੀਂ ਅਤੇ ਸਰਲ ਭਾਸ਼ਾ ਦੀ ਵਰਤੋਂ ਕਰਦਾ ਹੈ। ਸਬੰਧਤ ਪੁਸਤਕ ਵਿੱਚ ਉਸ ਨੇ ਇਸੇ ਜੁਗਤ ਨੂੰ ਅਪਣਾਇਆ ਹੈ। ਉਸ ਦਾ ਵਿਅੰਗ ਸਿੱਧਾ ਦਿਮਾਗ ਉਪਰ ਅਸਰ ਕਰਦਾ ਹੈ। 'ਕੀ ਬਣੂ ਇੰਡੀਆ ਦਾ' ਐੱਮ.ਕੇ. ਰਾਹੀ ਦਾ ਸਾਰਥਕ ਯਤਨ ਹੈ। ਵਿਅੰਗਕਾਰੀ ਦੇ ਖੇਤਰ ਵਿੱਚ ਇਹ ਠੋਸ ਕਾਰਜ ਹੈ।

----:- 0 -----

9417326415

# ਅਪਣੀ ਅਤੇ ਪਰਾਈ

**ਮਿੰਨੀ ਕਹਾਣੀਆਂ** *ਰਣਜੀਤ ਆਜ਼ਾਦ ਕਾਂਝਲਾ*

ਬੇਬੇ ! ਮੇਰੀ ਵਿਚਕਾਰਲੀ ਚਾਚੀ ਕਦੋਂ ਵਾਪਸ਼ ਆਊਗੀ। ਸੱਤ ਕੁ ਸਾਲ ਦੀ ਪੋਤੀ ਨੇ ਦਾਦੀ ਤੋਂ ਪੁਛਿਆ। ਤੇਰਾ ਚਾਚਾ ਨੀ ਲਿਆਉਂਦਾ। ਅੱਗੋਂ ਦਾਦੀ ਨੇ ਘੜਿਆ-ਘੜਾਇਆ ਜਵਾਬ ਦਿੱਤਾ।

ਕਿਉਂ ਨੀ ਲਿਆਉਂਦਾ ਚਾਚਾ। ਉਹ ਤਾਂ ਮੈਨੂੰ ਕਿੰਨਾ ਲਾਡ ਪਿਆਰ ਕਰਦੀ ਐ। ਪੋਤੀ ਨੇ ਅੱਗੋਂ ਹੋਰ ਸਵਾਲ ਕਰ ਦਿੱਤਾ। ਮੈਨੂੰ ਨੀ ਪਤਾ, ਆਪਣੇ ਚਾਚਾ ਤੋਂ ਈ ਪੁਛ ਲੀਂ ਆਥਣੇ ਖੇਤੋਂ ਘਰ ਆਏ ਨੂੰ। 'ਦਾਦੀ ਪੋਤੀ ਦੀਆਂ ਇਨ੍ਹਾਂ ਗੱਲਾਂ ਤੋਂ ਚਿੜ੍ਹ ਗਈ ਸੀ। ਉਹ ਕਿਮੇਂ ਆ ਜੂ ਹੁਣ ਏਸ ਘਰ 'ਚ। ਸਾਰੇ ਅੰਗ ਸਾਕ ਵਿੱਚ ਸਾਡਾ ਉਹਨੇ ਨੱਕ ਵੱਢਤਾ। ਮੇਰਾ ਐਡਾ ਸੋਹਣਾ ਸੁਣੱਖਾ ਜਵਾਨ ਕਮਾਊ ਪੁੱਤ। ਕੀ ਸਰਿਆ ਚੌਰਿਆਂ ਤੋਂ...। ਆਚ ਚਾਰ ਲੀਰਾਂ..। ਨਾ ਕੋਈ ਸਕੂਟਰ, ਨਾ ਫਰਿੱਜ, ਟੈਲੀਵਿਜ਼ਨ ਤੇ ਨਾ ਕੋਈ ਹੋਰ ਮੈਨੂੰ ਛਾਂਪ-ਛੱਲਾ...। ਦਾਦੀ ਗੁੱਸੇ ਨਾਲ ਭਰੀ ਝੱਗ ਸੁੱਟ ਰਹੀ ਸੀ ਤੇ ਪੋਤੀ ਦੇ ਬਾਲ-ਮਨ ਵਿੱਚ 'ਨੱਕ ਵੱਢਤਾ' ਵਾਲੀ ਗੱਲ ਘਰ ਕਰ ਗਈ।

ਸਮਾਂ ਆਪਣੀ ਭੌਣੀ ਦੁਆਲੇ ਘੁੰਮਦਾ ਗਿਆ। ਕੁੱਝ ਦੇਰ ਪਿਛੋਂ ਉਸੇ ਪੋਤੀ ਦੀ ਭੂਆ, ਜਿਸ ਦਾ ਵਿਆਹ ਹੋਏ ਨੂੰ ਅਜੇ ਚਾਰ ਕੁ ਮਹੀਨੇ ਹੋਏ ਸਨ, ਆਪਣੇ ਪੇਕੇ-ਘਰ ਆ ਕੇ ਬੈਠ ਗਈ। ਕਾਫੀ ਸਮੇਂ ਤੋਂ ਪੇਕੇ ਘਰ ਰਹਿ ਰਹੀ ਭੂਆ ਬਾਰੇ ਸੋਚ ਕੇ ਇੱਕ ਦਿਨ ਪੋਤੀ ਨੇ ਦਾਦੀ ਤੋਂ ਅਚੇਤ ਮਨ ਹੀ ਪੁੱਛਿਆ, ਬੇਬੇ ! ਮੇਰੀ ਭੂਆ ਆਪਣੇ ਸਹੁਰੇ ਕਦ ਜਾਊਗੀ?

ਇਹ ਨੀ ਜਾਂਦੀ ਹੁਣ ਆਪਣੇ ਸਹੁਰੀਂ। ਦਾਦੀ ਨੇ ਕੁੱਝ ਖਫਾ ਹੁੰਦਿਆਂ ਕਿਹਾ, ਉਦੋਂ ਤਾਂ ਕਹਿੰਦੇ ਸੀ, ਬਸ ਸਾਨੂੰ ਤਾਂ ਸੋਹਣੀ-ਸੁਣੱਖੀ ਲੜਕੀ ਚਾਹੀਦੀ ਐ, ਹੋਰ ਕਾਸੇ ਦੀ ਲੋੜ ਨੀ, ਹੁਣ ਉਹੀ ਚੰਦਰੇ ਦਾਜ ਲਈ ਐਡਾ ਮੂੰਹ ਖੋਲੀਂ ਬੈਠੇ ਐ।

ਕਿਉਂ ਬੇਬੇ ! ਭੂਆ ਨੇ ਵੀ ਮੇਰੀ ਚਾਚੀ ਵਾਗੂੰ ਆਪਣੇ ਸਹੁਰਿਆ ਦਾ ਨੱਕ ਵੱਢ ਤਾ। ਪੋਤੀ ਦਾ ਪਵਿੱਤਰ ਮਨ ਬੋਲਿਆ। ਕਾਹਨੂ ਧੀਏ ਤੇਰੀ ਭੂਆ ਦੇ ਖੋਟੇ ਲੇਖ ਲਿਖ ਤੇ ...। ਦਾਦੀ ਨੇ ਪੋਤੀ ਨੂੰ ਘੁੱਟ ਕੇ ਸੀਨੇ ਨਾਲ ਲਾਇਆ ਤੇ ਡੁਬਕਣ ਲੱਗ ਪਈ।

----- 0 -----

9464697781

# ਤਜਰਬਾ

*ਰਣਜੀਤ ਆਜ਼ਾਦ ਕਾਂਝਲਾ*

ਅੱਜ ਉਹ ਫੇਰ ਆਪਣੀ ਵਿਧਵਾ ਮਾਂ ਤੋਂ ਕਿਰਾਏ ਜੋਗੇ ਪੈਸੇ ਬੋਝੇ ਪਾ ਕੇ ਇੱਕ ਥੈਲੇ ਵਿੱਚ ਡਿਗਰੀਆਂ ਦਾ ਬੰਡਲ ਸਾਂਭ ਪਟਿਆਲੇ ਵਾਲੀ ਬੱਸ ਵਿੱਚ ਜਾ ਬੈਠਾ। ਇਹ ਮੇਰੀ ਸੰਤਾਲੀਵੀਂ ਇੰਟਰਵਿਊ (ਮੁਲਾਕਾਤ) ਹੈ। ਮੈਂ ਕਿਵੇਂ ਕਿੰਨੀ ਔਖ ਨਾਲ ਮੁਸੀਬਤਾਂ ਸਹਿ ਕੇ ਏਥੋਂ ਤੱਕ ਪੜ੍ਹਾਈ ਕੀਤੀ। ਫੇਰ ਕਿਵੇਂ ਐਮ.ਏ.(ਅਰਥ-ਸ਼ਾਸ਼ਤਰ) ਤੇ ਨਾਲ ਹੀ ਬੀ.ਐੱਡ. ਕੋਰਸ ਵੀ ਕੀਤਾ। ਉਸ ਦੀਆਂ ਰੀਝਾਂ ਆਸਾਂ....। ਪਤਾ ਨਹੀਂ ਕਿੰਨਾ ਕੁਝ ਉਸ ਦੇ ਦਿਮਾਗ ਵਿੱਚ ਠੰਢੀ ਅੱਗ ਵਾਂਗ ਸੁਲਘ ਰਿਹਾ ਸੀ। ਉਸ ਨੂੰ ਪਤਾ ਹੀ ਨਾ ਲੱਗਾ ਕਿ ਉਹ ਕਦੋਂ ਮੁਲਾਕਾਤ ਵਾਲੀ ਥਾਂ ਤੇ ਪੁੱਜ ਗਿਆ।

ਮੁਲਾਕਾਤੀਆਂ ਦਾ ਸੰਘਣਾ ਇਕੱਠ, ਸਿਫਾਰਸਾਂ ਦੀ ਭਰਮਾਰ। ਘੰਟੀ ਵੱਜੀ ਤੇ ਉਹ ਡਿਗਰੀਆਂ ਨੂੰ ਤਰਤੀਬ ਵਿੱਚ ਲਾ ਮੈਨੇਜਰ ਦੇ ਅੱਗੇ ਪੇਸ਼ ਹੋਇਆ। ਸਵਾਲ-ਜਵਾਬ ਹੋਣ ਤੇ ਸਾਰੇ ਸਰਟੀਫਿਕੇਟ ਵੇਖਣ ਤੋਂ ਬਾਅਦ ਮੈਨੇਜਰ ਐਨਕ ਪਰੇ ਹਟਾਉਂਦਾ ਬੋਲਿਆ, ਕੋਈ ਤਜਰਬਾ....। ਜੀ ਤਜਰਬਾ ਹੈ ਇੰਟਰਵਿਊ ਦੇਣ ਦਾ, ਇਹ ਮੇਰੀ ਸੰਤਾਲੀਵੀ ਮੁਲਾਕਾਤ ਹੈ। ਸਰ, ਜਦ ਕੋਈ ਕਰਨ ਲਈ ਕੰਮ (ਨੌਕਰੀ) ਮਿਲੇਗੀ ਤਾਂ ਹੀ ਉਸ ਕੰਮ ਦਾ ਤਜਰਬਾ ਹੋਵੇਗਾ। ਜਿੱਥੇ ਵੀ ਜਾਉ ਤਜਰਬਾ...। ਤਜਰਬਾ....॥ ਘੰਟੀ ਵੱਜੀ, ਉਹ ਦਫਤਰੋਂ ਬਾਹਰ।

'ਇਹ ਵੀ ਮੁਲਾਕਾਤ ਨੇਹਫਲ। ਉਸ ਨੂੰ ਝਟਕਾ ਜਿਹਾ ਲੱਗਾ। ਦਸਵੇਂ ਦਿਨ ਉਸ ਦੇ ਘਰ ਦੇ ਪਤੇ ਤੇ ਨਿਯੁਕਤੀ ਪੱਤਰ ਪਹੁੰਚ ਗਿਆ ਸੀ।

----- 0 -----

***9464697781***

**ਗੁਰੂ ਗ੍ਰੰਥ ਦੀ ਪੜ੍ਹ ਲੈ ਬਾਣੀ।**
**ਜਿਸ ਨੇ ਤਾਰੇ ਲਾਖ ਪਰਾਣੀ॥**
**ਦਸਮ ਗੁਰੂ ਦਾ ਹੋ ਕੇ ਦਾਸ।**
**ਛਡ ਦਈਂ ਗੁੱਗੇ ਦੀ ਆਸ॥**

*ਸਵ: ਗਿਆਨੀ ਦਿੱਤ ਸਿੰਘ ਜੀ*

ਮਿੰਨੀ ਕਹਾਣੀ

# ਸੋਚ ਦੇ ਉਲਟ

ਸ. ਲਾਲ ਸਿੰਘ "ਲਾਲੀ"
ਨਾਰੰਗਵਾਲ (ਲੁਧਿਆਣਾ)

ਕਈ ਵਾਰੀ ਸਾਡੇ ਮਨ ਵਿੱਚ ਕਿਸੇ ਧਰਮ, ਸਮਾਜ ਜਾਂ ਵਿਅਕਤੀ ਪ੍ਰਤੀ ਚੰਗੀ ਜਾਂ ਮਾੜੀ ਸੋਚ, ਐਵੇਂ ਹੀ ਬਿਨਾਂ ਸੋਚੇ ਸਮਝੇ ਹੀ ਬਣ ਜਾਂਦੀ ਹੈ।ਜੇ ਕਿਸੇ ਵਿਅਕਤੀ ਬਾਰੇ ਸਾਡੇ ਮਨ ਵਿੱਚ ਨਫਰਤ ਹੋਵੇ ਉਹ ਸਾਡੇ ਸਾਹਮਣੇ ਆ ਜਾਵੇ ਤਾਂ ਮੱਥੇ ਤੇ ਤਿਊੜੀਆਂ ਆਪ ਮੁਹਾਰੇ ਹੀ ਪੈ ਜਾਂਦੀਆਂ ਹਨ, ਭਾਵੇਂ ਸਾਡਾ ਉਸ ਨਾਲ ਕੋਈ ਵਾਹ ਵਾਸਤਾ ਹੀ ਨਾ ਹੋਵੇ। ਅਸੀਂ ਅੰਦਰੋਂ ਅੰਦਰ ਖੁਸ਼ ਹੁੰਦੇ ਹਾਂ ਭਾਵੇਂ ਸਾਨੂੰ ਉਹ ਬੁਲਾਵੇ ਹੀ ਨਾ। ਇਸੇ ਤਰ੍ਹਾਂ ਹੀ ਅਸੀਂ ਦੂਸਰੇ ਧਰਮ ਜਾਂ ਸਮਾਜ ਬਾਰੇ ਵੀ ਚੰਗੀ ਮਾੜੀ ਸੋਚ ਰੱਖਦੇ ਹਾਂ।

ਹਰਪ੍ਰੀਤ ਤੇ ਉਸ ਦੀ ਛੋਟੀ ਭੈਣ ਮਨਪ੍ਰੀਤ ਅਸਟ੍ਰੇਲੀਆ ਵਿੱਚ ਪੱਕੇ ਤੌਰ ਤੇ ਰਹਿ ਰਹੀਆਂ ਹਨ। ਇਕ ਦਿਨ ਉਨ੍ਹਾਂ ਨੇ ਕਿਸੇ ਕੰਮ ਲਈ ਸ਼ਹਿਰ ਵਿੱਚ ਦੂਰ ਜਾਣਾ ਸੀ। ਇਸ ਲਈ ਉਨ੍ਹਾਂ ਨੇ ਟੈਕਸੀ ਤੇ ਜਾਣ ਦਾ ਫੈਸਲਾ ਕੀਤਾ। ਟੈਕਸੀ ਵਾਲੇ ਨਾਲ ਗੱਲ ਕੀਤੀ ਤੇ ਉਹ ਦੱਸੇ ਸਥਾਨ ਵੱਲ ਚੱਲ ਪਏ। ਦੋਵੇਂ ਭੈਣਾਂ ਪੰਜਾਬੀ ਹੋਣ ਕਾਰਨ ਪੰਜਾਬੀ ਵਿੱਚ ਗੱਲਾਂ ਕਰਨ ਲੱਗੀਆਂ। ਟੈਕਸੀ ਡਰਾਈਵਰ ਨੇ ਪੁਛਿਆ, "ਸਿਸਟਰ ਕੀ ਤੁਸੀਂ ਹਿੰਦੋਸਤਾਨੀ ਹੋ?" ਤਾਂ ਉਨ੍ਹਾਂ ਨੇ ਜਵਾਬ ਦਿੱਤਾ, "ਹਾਂ ਜੀ।" "ਤੁਸੀਂ ਪੰਜਾਬੀ ਲਗਦੀਆਂ ਹੋ ਪੰਜਾਬ ਵਿੱਚ ਤੁਹਾਡਾ ਕਿਹੜਾ ਜ਼ਿਲ੍ਹਾ ਹੈ?" ਤਾਂ ਉਨ੍ਹਾਂ ਜੁਆਬ ਦਿੱਤਾ, "ਲੁਧਿਆਣਾ"। ਉਸਨੇ ਫਿਰ ਸੁਆਲ ਕੀਤਾ, "ਤੁਹਾਡੇ ਪਿੰਡ ਤੋਂ ਆਂਡਲੂ ਪਿੰਡ ਕਿੰਨੀ ਕੁ ਦੂਰ ਹੈ।" ਤਾਂ ਉਨ੍ਹਾਂ ਦੱਸਿਆ ਕਿ ਅਸੀਂ ਕਦੇ ਵੇਖਿਆ ਨਹੀਂ ਪਰ ਹੈ ਸਾਡੇ ਪਿੰਡ ਦੇ ਨੇੜੇ ਹੀ। ਉਹ ਕਹਿਣ ਲੱਗਾ, "ਭੈਣੋਂ, ਮੈਂ ਕਿੰਨਾ ਖੁਸ਼ਨਸੀਬ ਹਾਂ ਕਿ ਮੇਰੇ ਪੁਰਖਿਆਂ ਦੇ ਪਿੰਡ ਦੇ ਨੇੜੇ ਦੀਆਂ ਭੈਣਾਂ ਮਿਲ ਗਈਆਂ। ਭੈਣੇ ਸਾਡੇ ਵਡੇਰੇ ਆਂਡਲੂ ਤੋਂ ਉਜੜ ਕੇ ਪਾਕਿਸਤਾਨ ਚਲੇ ਗਏ ਹਨ, ਜਦੋਂ ਦੋਵਾਂ ਮੁਲਕਾਂ ਦਾ ਬਟਵਾਰਾ ਹੋਇਆ ਸੀ। ਮੇਰੇ ਪਿਤਾ ਤੇ ਦਾਦਾ ਹੁਣ ਵੀ ਪਿੰਡ ਨੂੰ ਯਾਦ ਕਰਕੇ ਅੱਖਾਂ ਭਰ ਆਉਂਦੇ ਹਨ। ਮੇਰਾ ਨਾ ਰਸ਼ੀਦ ਹੈ। ਮੇਰੀ ਪਤਨੀ ਤੇ ਦੋ ਬੱਚੀਆਂ ਅਸੀਂ ਇੱਧਰ ਰਹਿੰਦੇ ਹਾਂ ਦਾਣਾ-ਪਾਣੀ ਇੱਥੇ ਲੈ ਆਇਆ।"

ਇੰਨੇ ਨੂੰ ਉਹ ਮੰਜਲ ਆ ਗਈ ਜਿੱਥੇ ਹਰਪ੍ਰੀਤ ਹੋਰਾਂ ਨੇ ਜਾਣਾ ਸੀ। ਇਨ੍ਹਾਂ ਨੇ ਰਸ਼ੀਦ ਤੋਂ ਕਿਰਾਇਆਂ ਪੁਛਿਆ ਤਾਂ ਉਸ ਨੇ ਬੜੀ ਅਪਣੱਤ ਨਾਲ ਉੱਤਰ ਦਿੱਤਾ, "ਭੈਣੋਂ, ਕਦੇ ਭਰਾ ਵੀ ਭੈਣਾਂ ਤੋਂ ਕਿਰਾਇਆ ਲੈਂਦੇ ਹਨ? ਅੱਲਾ ਦਾ ਸ਼ੁਕਰ ਹੈ ਮੇਰੀ ਤੁਹਾਡੇ ਨਾਲ ਮੁਲਾਕਾਤ ਹੋ ਗਈ। ਤੁਸੀਂ ਜੇ ਠੀਕ ਸਮਝੋ ਤਾਂ ਮੈਨੂੰ ਆਪਣਾ ਐਡਰੈਸ ਤੇ ਫੋਨ ਨੰਬਰ ਦਿਉ, ਮੈਂ ਪ੍ਰੀਵਾਰ ਸਮੇਤ ਤੁਹਾਨੂੰ ਮਿਲਣ ਲਈ ਆਵਾਂਗਾ। ਹਰਪ੍ਰੀਤ ਨੇ ਕਿਹਾ, "ਭਰਾ ਜੋ ਤੇਰਾ ਜਾਇਜ਼ ਹੱਕ ਬਣਦਾ ਹੈ ਲੈ ਤੇ ਆਹ ਫੜ ਸਾਡੇ ਐਡਰੈਸ, ਸਾਡੇ ਘਰ ਜ਼ਰੂਰ ਆਉਣਾ ਭਰਜਾਈ ਨੂੰ ਨਾਲ ਲੈ ਕੇ।"

ਉਹ ਕਾਫੀ ਸਮਾਂ ਉੱਥੇ ਖੜੀਆਂ ਅਚਾਨਕ ਵਾਪਰੀ ਘਟਨਾ ਬਾਰੇ ਸੋਚਦੀਆਂ ਰਹੀਆਂ ਕਿ ਸਾਡੇ ਮਨ ਵਿੱਚ ਮੁਸਲਮ ਧਰਮ ਪ੍ਰਤੀ ਕਿੰਨੀ ਨਫ਼ਰਤ ਭਰੀ ਹੋਈ ਹੈ। ਪਰ ਇਸ ਨੇਕ ਇਨਸਾਨ ਨੇ ਤਾਂ ਸਾਡੇ ਮੁੱਦਤਾਂ ਦੇ ਭਰਮ-ਭੁਲੇਖੇ ਦੂਰ ਕਰ ਦਿੱਤੇ।

ਤੀਸਰੇ ਹੀ ਦਿਨ ਰਸ਼ੀਦ ਆਪਣੇ ਪ੍ਰੀਵਾਰ ਸਮੇਤ ਹਰਪ੍ਰੀਤ ਹੋਰਾਂ ਦੇ ਘਰ ਆਇਆ। ਉਸ ਦੀ ਪਤਨੀ ਉਨ੍ਹਾਂ ਲਈ ਹੱਥੀਂ ਬਹੁਤ ਸਾਰੇ ਪਕਵਾਨ ਬਣਾ ਕੇ ਲੈ ਕੇ ਆਈ। ਅੱਜ ਰਸ਼ੀਦ ਬਹੁਤ ਖੁਸ਼ ਸੀ ਕਿ ਗੁਆਂਢ ਪਿੰਡ ਆਪਣੇ ਪੁਰਖਿਆਂ ਦੀਆਂ ਭੈਣਾਂ ਨਾਲ ਬੈਠਕੇ।

ਹੁਣ ਉਹ ਇਕ ਦੂਸਰੇ ਦੇ ਘਰ ਆਪਣਿਆਂ ਵਾਂਗ ਆਉਂਦੇ ਜਾਂਦੇ ਹਨ। ਰਸ਼ੀਦ ਆਪਣੀਆਂ ਬੱਚੀਆਂ ਨੂੰ ਇਨਾਂ ਕੋਲ ਛੱਡ ਜਾਂਦਾ ਹੈ। ਉਹ ਵੀ ਇੱਥੇ ਰਹਿਕੇ ਬਹੁਤ ਖੁਸ਼ ਰਹਿੰਦੀਆਂ ਹਨ। ਧਰਮਾਂ ਨਾਲੋਂ ਸਮਾਜਿਕ ਰਿਸ਼ਤੇ ਉੱਪਰ ਹੁੰਦੇ ਹਨ। ਇਹ ਜ਼ਰੂਰੀ ਨਹੀਂ ਸਾਡੀ ਹਰ ਸੋਚ ਠੀਕ ਹੀ ਹੋਵੇ, ਕਈ ਗੱਲਾਂ-ਘਟਨਾਵਾਂ ਸਾਡੀ ਸੋਚ ਦੇ ਉਲਟ ਵੀ ਵਾਪਰ ਜਾਂਦੀਆਂ ਹਨ। ਰਸ਼ੀਦ ਨੇ ਪਾਕਿਸਤਾਨ ਜਦੋਂ ਇਸ ਬਾਰੇ ਮਾਪਿਆਂ ਨੂੰ ਦੱਸਿਆਂ ਤਾਂ ਉਨ੍ਹਾਂ ਦੀ ਖੁਸ਼ੀ ਦਾ ਟਿਕਾਣਾ ਨਹੀਂ ਸੀ ਤੇ ਉਨ੍ਹਾਂ ਕਿਹਾ ਬੱਚੀਆਂ ਨੂੰ ਮੇਰੇ ਵਲੋਂ ਪਿਆਰ ਦੇਵੀਂ ਅੱਲ੍ਹਾ ਤੁਹਾਡਾ ਪਿਆਰ ਬਣਾਈ ਰੱਖੇ।

----- 0 -----

# ਵਿਅੰਗ

ਸੁਰਿੰਦਰ ਸਿੰਘ 'ਖਾਲਸਾ'

ੴਸਤਿ ਗੁਰਪ੍ਰਸਾਦਿ॥
ੴਸ੍ਰੀ ਵਾਹਿਗੁਰੂ ਜੀ ਕੀ ਫਤਹਿ॥
ਸ੍ਰੀ ਅਕਾਲ ਪੁਰਖੁ ਜੀ ਸਹਾਇ॥

ਪ੍ਰਿਥਮੈ ਅਕਾਲ ਪੁਰਖੁ ਸਿਮਰਕੈ, ਪੰਥ ਦੀ ਹਾਲਤ ਵੱਲ ਧਰੋ ਜੀ ਧਿਆਨ। ਅੱਜ ਕੀ ਹੈ ਹਾਲਤ ਕੌਮ ਦੀ ਕਿਥੇ ਗਈ ਪੁਰਾਣੀ ਸ਼ਾਨ। ਸਾਡੇ ਆਗੂਆਂ ਜੋ ਜੋ ਕੀਤੀਆਂ ਆਉ ਸੁਣ ਲਉ ਲਾਕੇ ਧਿਆਨ। ਸਾਨੂੰ ਅਪਣਿਆਂ ਹੀ ਡੋਬਿਆਂ ਕਿਉਂ ਸੁਣਕੇ ਹੁੰਦੇ ਹੈਰਾਨ। ਜਿਨ੍ਹਾਂ ਬੇੜਾ ਰੋੜ੍ਹਿਆ ਕੌਮ ਦਾ, ਕੁਝ ਲਗਾ ਹਾਂ ਕਰਨ ਬਿਆਨ। ਮੇਰੇ ਨਾਲ ਹੁੰਗਾਰਾ ਭਰ ਦਿਉ ਪਾਈਏ ਲਾਹਣਤਾਂ ਇਨ੍ਹਾਂ ਸਭ ਨੂੰ। ਸਾਰੇ ਰਲਕੇ ਆਖੋ ਜੀ ਦੂਰ ਫਿੱਟੇ ਮੂੰਹ..... ਬੋਲੋ ਜੀ ਦੁਰ ਫਿੱਟੇ ਮੂੰਹ....॥

ਜਿਹੜੇ ਜੱਥੇਦਾਰਾਂ ਨੇ ਗੁਰਮਤਿ-'ਗੁਰਬਾਣੀ' ਨੂੰ ਪਿੱਠ ਦੇ ਕੇ ਮਨ ਮਰਜ਼ੀ ਦੇ ਹੁਕਮਨਾਮੇ ਜ਼ਾਰੀ ਕੀਤੇ, ਗੁਰਮੁਖ ਵਿਦਵਾਨਾਂ ਤੇ ਸਿੱਖ ਚਿੰਤਕਾਂ ਨੂੰ ਪੰਥ ਚੋਂ ਛੇਕਿਆ, ਪੰਥ ਦੋਖੀਆਂ ਦੀ ਪਿੱਠ ਠੋਕੀ, ਮਨਮੱਤੀਆਂ ਦਾ ਪੱਖ ਪੂਰਿਆ, ਆਈਆਂ ਸ਼ਿਕਾਇਤਾਂ ਦਾ ਗੁਰਬਾਣੀ ਦੇ ਆਸ਼ੇ ਅਨੁਸਾਰ ਨਿਪਟਾਰਾ ਨਾਂਹ ਕੀਤਾ, ਪੈਸੇ ਤੇ ਗੱਦੀਆਂ ਦੇ ਲਾਲਚ ਵਿੱਚ ਆ ਕੇ ਪੰਥ ਦਾ ਨੁਕਸਾਨ ਕੀਤਾ, ਕਿਸੇ ਪੰਥ ਵਿਰੋਧੀ ਇਜੰਸੀ ਦੇ ਹੱਥ ਠੋਕੇ ਬਣੇ, ਉਨ੍ਹਾਂ ਬੁਜ਼ਦਿਲ ਤੇ ਲਾਲਚੀ ਜੱਥੇਦਾਰਾਂ ਨੂੰ ਸਾਰੇ ਰਲ ਕੇ ਆਖੋ ਜੀ ਦੂਰ ਫਿੱਟੇ ਮੂੰਹ ..... ਬੋਲੋ ਜੀ ਦੂਰ ਫਿਟੇ ਮੂੰਹ....॥

ਜਿਨ੍ਹਾਂ ਨੇ 'ਸ੍ਰੀ ਅਕਾਲਤਖਤ' ਦੇ ਬਰਾਬਰ ਹੋਰ ਤਖਤ ਥਾਪੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੁੱਲ ਹੋਰ ਗ੍ਰੰਥ ਰਖੇ, ਪੰਥ 'ਚ ਵੰਡੀਆਂ ਪਵਾਈਆਂ, 'ਇੱਕ ਪੰਥ' 'ਇੱਕ ਅਕਾਲ' ਦੇ ਸਿਧਾਂਤ ਨੂੰ ਖੋਰਾ ਲਾਇਆ ਕੌਮੀ ਇਤਿਹਾਸ ਦੀ ਭੰਨ ਤੋੜ ਕੀਤੀ, ਜਿਨ੍ਹਾਂ ਗੁਰਦੁਆਰਿਆਂ ਦੇ ਪ੍ਰਬੰਧ 'ਚ ਮਨ ਆਈਆਂ ਕੀਤੀਆਂ, ਗੁਰਦੁਆਰਿਆਂ ਦਾ ਪੈਸਾ ਖਾਧਾ, ਗੋਲਕਾਂ ਦੇ ਪੈਸੇ ਦੀ ਦੁਰਵਰਤੋਂ ਕੀਤੀ, ਕਾਰਸੇਵਾ ਦੇ ਨਾਮ ਤੇ ਵਿਰਾਸਤੀ ਨਿਸ਼ਾਨੀਆਂ ਮਿਟਾਈਆਂ, ਬਿਰਧ ਸਰੂਪ ਆਖ ਕੇ ਦੁਰਲੱਭ 'ਗ੍ਰੰਥ' ਤੇ ਪੋਥੀਆਂ ਸਾੜੀਆਂ, ਉਨ੍ਹਾਂ ਸਾਜਿਸ਼ੀ ਲੋਕਾਂ ਨੂੰ ਸਾਰੇ ਰਲਕੇ ਆਖੋ ਜੀ ਦੂਰ ਫਿੱਟੇ ਮੂੰਹ ..... ਬੋਲੋ ਜੀ ਦੂਰ ਫਿੱਟੇ ਮੂੰਹ .....॥

ਜਿਹੜੇ ਲੋਕ 'ਗੁਰਬਾਣੀ' ਨੂੰ ਛੱਡ ਕੇ ਕੱਚੀ ਬਾਣੀ ਦਾ ਕੀਰਤਨ ਤੇ ਪਾਠ ਕਰਦੇ, ਬਚਿਤ੍ਰਨਾਟਕ ਜਿਹੇ ਗੰਦੇ ਤੇ ਅਸ਼ਲੀਲ ਗ੍ਰੰਥ ਦਾ ਗੁਰਦੁਆਰਿਆਂ ਤੇ ਡੇਰਿਆਂ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੁੱਲ ਪ੍ਰਕਾਸ਼ ਕਰਦੇ, ਪੰਥਕ ਰਹਿਤ ਮਰਿਯਾਦਾ ਦੇ ਬਰਾਬਰ ਅਪਣੀ ਅੱਡਰੀ ਮਰਿਅਯਾਦਾ ਚਲਾਈ, ਅਲੱਗ ਡੇਰੇ ਬਣਾਕੇ ਗੱਦੀਆਂ ਲਗਾਈਆਂ, ਗੁਰ ਇਤਿਹਾਸ ਛੱਡਕੇ, ਡੇਰਿਆਂ ਦੇ ਮੁਖੀਆਂ ਦੇ ਦਿਹਾੜੇ ਮਨਾਉਂਦੇ , ਗਿਣਤੀ ਮਿਣਤੀ ਤੇ ਤਰ੍ਹਾਂ-ਤਰ੍ਹਾਂ ਦੇ ਪਾਠਾਂ ਦੇ ਚੱਕਰਾਂ 'ਚ ਫਸਾਉਂਦੇ, ਸੰਗਤਾਂ ਤੋਂ ਮੱਥੇ ਟਿਕਾਉਂਦੇ ਉਚ-ਨੀਚ ਤੇ ਜਾਤਿ-ਪਾਤਿ ਦਾ ਵਿਤਕਰਾ ਕਰਦੇ, ਉਨ੍ਹਾਂ ਨੀਚ ਬਿਰਤੀ ਵਾਲੇ ਲੋਕਾਂ ਨੂੰ, ਸਾਰੇ ਰਲਕੇ ਆਖੋ ਜੀ ਦੂਰ ਫਿੱਟੇ ਮੂੰਹ ..... ਬੋਲੋ ਜੀ ਫੁਰ ਫਿੱਟੇ ਮੂੰਹ .... ॥

ਜਿਹੜੇ ਸਿੱਖ ਲੀਡਰਾਂ ਨੇ ਆਪਣੀ ਚੌਧਰ ਦੇ ਨਸ਼ੇ ਤੇ ਕੁਰਸੀ ਦੇ ਲਾਲਚ ਵੱਸ ਕੌਮ ਨਾਲ ਧ੍ਰੋਹ ਕਮਾਇਆ, ਨੌਜਵਾਨੀ ਦਾ ਘਾਣ ਕਰਵਾਇਆ, ਬੇਕਸੂਰ ਲੋਕਾਂ ਤੇ ਤਸ਼ੱਦਦ ਕਰਵਾਕੇ ਮਰਵਾਇਆ, ਬੀਬੀਆਂ ਦੀ ਪੱਤ ਰੋਲੀ, ਸਿੱਖ ਮਸਲਿਆਂ ਨੂੰ ਉਲਝਾਇਆ, ਕੌਮ ਦੀ ਕਿਸਮਤ ਦੇ ਸੌਦੇ ਕੀਤੇ, ਕੌਮ ਨੂੰ ਗੈਰਾਂ ਹੱਥ ਵੇਚਿਆ, ਦੂਰ ਅੰਦੇਸ਼ੀ ਨਾ ਵਰਤੀ, ਆਪਣੇ ਸਵਾਰਥ ਖਾਤਰ ਮੌਕਾਪ੍ਰਸਤ ਬਣੇ, ਉਨ੍ਹਾਂ ਬੇ-ਗੈਰਤ ਅਤੇ ਸਵਾਰਥੀ ਲੀਡਰਾਂ ਨੂੰ ਸਾਰੇ ਰਲਕੇ ਆਖੋ ਜੀ ਦੂਰ ਫਿੱਟੇ ਮੂੰਹ...... ਬੋਲੋ ਜੀ ਦੂਰ ਫਿਟੇ ਮੂੰਹ........॥

ਜਿਹੜੇ ਸਿੱਖ "ਮੜ੍ਹੀਆਂ-ਮਸਾਣਾਂ" ਪੂਜਦੇ, ਖਾਨਗਾਹਾਂ ਤੇ ਜਾਂਦੇ, ਸ਼ਹੀਦਾਂ ਦੇ ਚਿਰਾਗ ਲਗਾਉਂਦੇ, ਵਡਭਾਗੇ ਦੀਆਂ ਚੌਂਕੀਆਂ ਭਰਦੇ, ਧਾਗੇ ਤਵੀਤ ਕਰਦੇ, ਕਰਵਾਉਂਦੇ, ਪੁੱਛਾਂ ਪਵਾਉਂਦੇ, ਪੀਰਾਂ ਦੇ ਰੋਟ ਸੁਖਦੇ, ਗੁੱਗੇ ਨੂੰ ਸੇਵੀਆਂ ਚੜ੍ਹਾਉਂਦੇ , ਵਰਤ ਰੱਖਦੇ, ਸਰਾਧ ਖਾਂਦੇ, ਖਵਾਉਂਦੇ, ਮਨਮਤੀਆਂ ਦੇ ਡੇਰਿਆਂ ਤੇ ਜਾਂਦੇ, ਥਾਂ-ਥਾਂ ਨੱਕ ਰਗੜਦੇ, ਜਿਹੜੇ ਭੇਖੀ ਸਿੱਖਾਂ ਨੇ ਸਿੱਖ ਪੰਥ ਨੂੰ ਬਦਨਾਮ ਕੀਤਾ, ਉਨ੍ਹਾਂ ਭੇਖੀ ਤੇ ਭੁੱਲੜ ਸਿੱਖਾਂ ਨੂੰ ਸਾਰੇ ਰਲਕੇ ਆਖੋ ਜੀ ਦੂਰ ਫਿੱਟੇ ਮੂੰਹ...... ਬੋਲੋ ਜੀ ਦੂਰ ਫਿੱਟੇ ਮੂੰਹ.......॥

ਹੇ ਨਿਮਾਣਿਆਂ ਦੇ ਮਾਨ, ਨਿਤਾਣਿਆਂ ਦੇ ਤਾਨ, ਅਕਾਲ ਪੁਰਖ, ਆਪ ਜੀ ਦੇ ਹਜ਼ੂਰ ਅਰਦਾਸ ਬੇਨਤੀ ਹੈ ਜਿਹੜੇ ਮਨਮਤੀ ਤੇ ਮਨਮੁਖਾਂ ਦਾ ਏਥੇ ਜ਼ਿਕਰ ਕੀਤਾ ਗਿਆ ਹੈ ਉਨ੍ਹਾਂ ਲੋਕਾਂ ਦੇ ਦਰਸ਼ਨ ਤੋਂ ਬਚਾਈ ਉਨ੍ਹਾਂ ਨਾਲ ਕਿਸੇ ਵੀ

ਬਾਕੀ ਸਫਾ 43 'ਤੇ

*ਭਾਈ ਦਿੱਤ ਸਿੰਘ ਪੱਤ੍ਰਿਕਾ*
*ਲਈ ਵਿਸ਼ੇਸ਼*

# ਵਿਅੰਗ ਚੌਕੇ

*ਪ੍ਰੋ: ਜਸਵੰਤ ਸਿੰਘ ਕੈਲਵੀ*

## ❀ ਅਸੀਂ ਭਾਰਤੀ ❀

ਅਸੀਂ ਭਾਰਤੀ ਦੁਨੀਆਂ ਤੋਂ ਵੱਖਰੇ ਹਾਂ,
ਅਸੀਂ ਦੁਨੀਆਂ ਤੋਂ ਫਰਕ ਬਣਾਈ ਬੈਠੇ।
ਟੋਟਾ ਸੁਰਗ ਦਾ ਰੱਬ ਜੋ ਬਖਸ਼ਿਆ ਏ,
ਅਸੀਂ ਏਸ ਨੂੰ ਨਰਕ ਬਣਾਈ ਬੈਠੇ।
ਸਾਡੇ ਸ਼ਹਿਰ ਵੇਖੋ ! ਸਾਡੇ ਪਿੰਡ ਵੇਖੋ !
ਬੇੜਾ ਸਭ ਦਾ ਗਰਕ, ਬਣਾਈ ਬੈਠੇ।
ਗਿਆਨ ਗੁਰੂ ਨੇ ਸਾਨੂੰ ਜੋ ਬਖਸ਼ਿਆਂ ਏ,
ਉਹਦਾ ਕੈਲਵੀ ਅਰਕ ਬਣਾਈ ਬੈਠੇ।

----- 0 -----

## ❀ ਤਾਜ਼ਾ ਖ਼ਬਰ ❀

ਕਿਉਂ ਲੈਂਦਾ ਏਂ, ਮੁੱਲ ਮੁਸੀਬਤਾਂ ਤੂੰ,
ਖਰਚ ਦੌਲਤਾਂ, ਬਦੀ ਬਾਜ਼ਾਰ ਵਿੱਚੋਂ?
ਮਹਿਕ ਕੰਡਿਆਂ ਵਿੱਚੋਂ ਨਾ ਕਦੇ ਆਉਂਦੀ,
ਮੋਤੀ ਲੱਭਦੇ ਨਹੀਂ, ਛੱਪੜ ਗਾਰ ਵਿਚੋਂ।
ਕਿਵੇਂ ਬਾਂਹ ਗਰੀਬਾਂ ਦੀ ਇਹ ਪਕੜੇ,
ਸ਼ਰਮ ਮੁੱਕ ਗਈ ਹੁਣ ਸਰਕਾਰ ਵਿਚੋਂ।
ਤਾਜ਼ਾ ਖ਼ਬਰ ਹੈ ਅੱਜ ਦੀ ਕੈਲਵੀ ਜੀ !
ਫੜੀ ਫੀਮ ਗਈ ਨੇਤਾ ਦੀ ਕਾਰ ਵਿੱਚੋਂ।

----- 0 -----

## ❀ ਵਿਹਲੜ ਬਾਬੇ ❀

ਮੈਂ ਯਾਰ ਬਣਾ ਲਿਆ ਓਸ ਤਾਈਂ,
ਨਾ ਹੀ ਬਾਪ ਜਿਸ ਦਾ, ਨਾ ਹੀ ਮਾਂ ਯਾਰੋ !
ਤਿੰਨਾਂ ਭਵਨਾਂ ਦੇ ਵਿੱਚ ਪ੍ਰਕਾਸ਼ ਉਹਦਾ,
ਤਿੰਨਾਂ ਭਵਨਾਂ 'ਚ ਓਸ ਦੀ ਛਾਂ ਯਾਰੋ !
ਤ੍ਰਿਸ਼ਨਾ, ਹਉਮੈਂ, ਹੰਕਾਰ ਨੂੰ ਮਾਰ ਕੇ ਹੀ,
ਮਿਲਦੀ ਓਸਦੇ ਚਰਨਾਂ 'ਚ ਥਾਂ ਯਾਰੋ!
ਵਿਹਲੜ ਬਾਬਿਆਂ ਤੋਂ ਲੈਣਾ 'ਕੈਲਵੀ' ਕੀ ?
ਇਹ ਤਾਂ ਛੱਲੀਆਂ ਚੂੰਡਦੇ ਕਾਂ ਯਾਰੋ !

----- 0 -----

## ❀ ਨਹੀਂ ਉੱਡ ਸਕਦਾ ❀

ਮਾਰੂਥਲ ਦਾ ਉਹਨੂੰ ਜਹਾਜ ਕਹਿੰਦੇ,
ਐਪਰ ਮਿੱਤਰੋ ! ਊਠ, ਨਹੀਂ ਉਡ ਸਕਦਾ।
ਜੀਹਦਾ ਮਨ ਹੌਲਾ, ਉਹ ਹੀ ਹੱਸ ਸਕਦਾ,
ਸੱਚ ਉਡਦਾ, ਝੂਠ, ਨਹੀਂ ਉਡ ਸਕਦਾ।
ਫਸਿਆ ਈਰਖਾ ਅਤੇ ਦਵੈਤ ਅੰਦਰ,
ਬੰਦਾ, ਜੱਗ ਦੀ ਜੂਠ, ਨਹੀਂ ਉਡ ਸਕਦਾ।
ਉਡਿਆ ਜਾਂਦਾ ਨਾ 'ਕੈਲਵੀ' ਪਰਾਂ ਬਾਝੋਂ,
ਅਕਲੋਂ ਸੱਖਣਾ ਠੂਠ, ਨਹੀਂ ਉੱਡ ਸਕਦਾ।

----- 0 -----

## ❀ ਕੋਠੀ ਤੇ ਪੇਟ ❀

ਵੱਡੀ ਕੋਠੀ ਧਨਾਢ ਉਸਾਰਦਾ ਏ,
ਨਾਲੇ ਰੱਖਦਾ ਓਸਦਾ ਗੇਟ, ਵੱਡਾ।
ਮਨ ਓਸਦਾ ਜਦੋਂ ਉਕਤਾ ਜਾਂਦਾ,
ਲਾਉਂਦਾ ਸੇਲ ਤੇ, ਰੱਖਦਾ ਰੇਟ, ਵੱਡਾ।
ਕੋਠੀ ਫੈਲਦੀ ਜਾਏ ਸਰੀਰ ਵਾਲੀ,
ਹੁੰਦਾ ਜਾਂਦਾ ਹੈ ਓਸਦਾ ਵੇਟ, ਵੱਡਾ।
ਸੁੰਘੜ ਰਹੇ ਦਿਮਾਗ਼ ਦਿਲ "ਕੈਲਵੀ" ਕੀ?
ਹੁੰਦਾ ਜਾਏ ਪਰ ਓਸਦਾ ਪੇਟ, ਵੱਡਾ।

----- 0 -----

*9878381474*

# ਡੋਲਿਆ ਨਾ ਦਿਲ ਰਤਾ ਮੋਤੀ ਰਾਮ ਦਾ

ਬਲਬੀਰ ਸਿੰਘ 'ਬੇਲੀ'

ਕਰਕੇ ਗ੍ਰਿਫਤਾਰ, ਲਿਆਂਦਾ ਸਾਰਾ ਪਰਿਵਾਰ।
ਜਾਲਮਾਂ ਸਰਹਿੰਦ ਵਿੱਚ ਦਿੱਤਾ ਢੋਲ ਮਾਰ।
ਹੋਇਆ ਸੀ ਇਕੱਠ ਉਥੇ ਕੁਲ ਅਵਾਮ ਦਾ।
ਡੋਲਿਆ ਨਾ ਦਿਲ ਰਤਾ ਮੋਤੀ ਰਾਮ ਦਾ।
ਡੋਲਿਆ ਨਾ ਦਿਲ ਰਤਾ .......।

ਗੰਗੂ ਦਾ ਭਰਾ ਸਾਰੇ ਆਖਦੇ ਸੀ ਪੰਮਾ।
ਕਰ ਗਿਆ ਕਾਰਾ ਗੰਗੂ ਵਾਂਗ ਹੀ ਨਿਕੰਮਾ।
ਲੂਤੀ ਉਹਨੇ ਲਾਈ, ਸਾਰੀ ਖਬਰ ਪਹੁੰਚਾਈ।
ਧੁੱਖਦੀ ਸੀ ਅੱਗ ਤੇਲ ਪਾ ਕੇ ਮਚਾਈ।
ਚਾੜ੍ਹ ਦਿਤਾ ਪਾਰਾ ਸੀ ਵਜ਼ੀਰ ਖਾਨ ਦਾ।
ਡੋਲਿਆ ਨਾ ਦਿਲ ਰਤਾ .......।

ਮਾਂ ਬਾਜਾਂ ਵਾਲੇ ਦੀ ਤੇ ਛੋਟੇ ਦੋਵੇਂ ਲਾਲ।
ਠਰੂੰ ਠਰੂੰ ਕਰਦੇ ਸੀ ਤਿੰਨੇ ਠੰਢ ਨਾਲ।
ਦੁੱਧ ਸੀ ਪਿਆਇਆ, ਨਾਲੇ ਭੋਜਨ ਛਕਾਇਆ।
ਤਿੰਨ ਦਿਨ ਜਿਸ ਇਹ ਕਰਮ ਕਮਾਇਆ।
ਰਸੋਈਆ ਸਰਕਾਰੀ ਦੋਸ਼ੀ ਇੰਤਜ਼ਾਮ ਦਾ।
ਡੋਲਿਆ ਨਾ ਦਿਲ ਰਤਾ .......।

ਆਖਦਾ ਵਜ਼ੀਰ ਖਾਨ ਮੰਨ ਲੈ ਸਲਾਹ।
ਧਾਰਕੇ ਇਸਲਾਮ ਲੈ ਜਿੰਦ ਤੂੰ ਬਚਾਅ।
ਜੇ ਕੀਤਾ ਇਨਕਾਰ, ਵੇਖ ਕੋਹਲੂ ਹੈ ਤਿਆਰ।
ਸਰ੍ਹੋਂ ਵਾਂਗ ਪੀੜ੍ਹ ਦਿਆਂ ਸਾਰਾ ਪਰਿਵਾਰ।
ਫਲ ਭੋਗਣਾ ਤੂੰ ਲਗੇ ਇਲਜਾਮ ਦਾ।
ਡੋਲਿਆ ਨਾ ਦਿਲ ਰਤਾ .......।

ਮਾਰੀ ਜਾ ਦੱਬ ਕੇ, ਨਾ ਹੋਣਾ ਪੂਰਾ ਖਾਬ।
ਗੁਰੂ ਦਿਆਂ ਲਾਲਾਂ ਵਾਲਾ ਮੋਤੀ ਦਾ ਜੁਆਬ।
ਦੋ ਛੋਟੇ ਛੋਟੇ ਬਾਲ, ਤੈਨੂੰ ਕਰ ਗਏ ਸਵਾਲ।
ਜੇ ਮੰਨ ਜਾਈਏ ਈਨ ਭਲਾ ਆਉਣਾ ਨਹੀਂ ਕਾਲ ?
ਕਿਉਂ ਫੜ੍ਹ ਲਈਏ ਪੱਲਾ ਇਸਲਾਮ ਦਾ ?
ਡੋਲਿਆ ਨਾ ਦਿਲ ਰਤਾ .......।

ਕ੍ਰੋਧਵਾਨ ਹੋ ਗਿਆ ਵਜ਼ੀਰ ਖਾਨ ਸੀ।
ਲੈਣਾ ਲੱਗਾ ਸਿੱਖੀ ਦਾ ਇਮਤਿਹਾਨ ਸੀ।
ਆਖਦਾ ਜਲਾਦੋ, ਮਜ਼ਾ ਸਿੱਖੀ ਦਾ ਚਖਾ ਦੋ।
ਵੇਖਣਾ ਸਿਦਕ ਮੈਂ ਸਿਦਕਵਾਨ ਦਾ।
ਡੋਲਿਆ ਨਾ ਦਿਲ ਰਤਾ .......।

ਅੱਖਾਂ ਮੂਹਰੇ ਖੂਨੀ ਕਾਰਾ ਹੋਣ ਲੱਗਿਆ।
ਮੋਤੀ ਰਾਮ ਰੱਬ ਨੂੰ ਧਿਆਉਣ ਲੱਗਿਆ।
ਦਿਤੇ ਕੋਹਲੂ 'ਚੋਂ ਲੰਘਾ, ਉਹਦਾ ਪੁੱਤ ਉਹਦੀ ਮਾਂ।
ਅਡੋਲ ਚਿੱਤ ਰਿਹਾ ਉਹ ਸ਼ੁਕਰ ਮਨਾਅ।
ਦਿਲ ਡਰਿਆ ਸੀ ਦੇਖਕੇ ਤਮਾਮ ਦਾ।
ਡੋਲਿਆ ਨਾ ਦਿਲ ਰਤਾ .......।

ਗੰਨੇ ਵਾਂਗੂੰ ਪੀੜ੍ਹ ਦਿਤੀ ਨਾਰ ਉਸ ਦੀ।
ਗੁਰੂ ਚਰਨਾਂ 'ਚ ਜੁੜੀ ਰਹੀ ਤਾਰ ਉਸ ਦੀ।
ਆਈ ਵਾਰੀ ਉਹਦੀ ਫੇਰ, ਦਿਤਾ ਕੋਹਲੂ ਨੂੰ ਸੀ ਗੇੜ।
ਉੱਡ ਗਿਆ ਭੌਰ 'ਬੇਲੀ' ਲਗੀ ਵੀ ਨਾ ਦੇਰ।
ਮਜ਼ਾ ਉਹਨੇ ਚੱਖਿਆ ਸ਼ਹੀਦੀ ਜਾਮ ਦਾ।
ਡੋਲਿਆ ਨਾ ਦਿਲ ਰਤਾ ਮੋਤੀ ਰਾਮ ਦਾ।

----------- 0 -----------

ਕਾਵਿ ਕਿਆਰੀ

# ਗਿਆਨੀ ਦਿੱਤ ਸਿੰਘ ਜੀ ਸਾਧੂ ਦਇਆ ਨੰਦ ਨੂੰ

ਸੁਰਿੰਦਰ ਸਿੰਘ 'ਖਾਲਸਾ'

ਗਿਆਨੀ ਦਿੱਤ ਸਿੰਘ ਜੀ ਨੇ ਕਿਹਾ ਸਾਧ ਦਇਆ ਨੰਦ ਨੂੰ,
ਐਵੇਂ ਕੁਫਰ ਨਾ ਤੂੰ ਬਹੁਤਾ ਤੋਲ ਸਜਨਾ ।
ਤੇਰੀ ਜੁਬਾਨ ਨੂੰ ਕੁਦਰੱਤ ਨੇ ਰਸ ਦਿੱਤਾ,
ਇਸ ਮਿੱਠੀ ਜੁਬਾਨ ਚੋਂ ਕੁਝ ਤਾਂ ਮਿੱਠਾ 'ਬੋਲ' ਬੋਲ ਸਜਨਾ ।
ਤੂੰ ਸਾਧ ਹੈਂ ਜਾਂ ਕਿ ਕੋਈ 'ਬਹੁ ਰੂਪੀਆ',
ਸਟੇਜਾਂ ਉਪਰ ਰਹਿਆਂ ਤੂੰ ਜਹਿਰ ਬਹੁਤਾ 'ਘੋਲ ਸਜਨਾ ।
ਕਹਾਵੇਂ ਖੁਦ ਨੂੰ ਵੇਦਾਂ ਤੇ ਸ਼ਾਸਤਰਾਂ ਦਾ ਵੇਦਾਂਤੀ,
ਪਰ ਤੇਰੇ ਵਿਦਵਾਨਾਂ ਵਾਲੇ ਨਹੀਂ ਹਨ ਬੋਲ ਸਜਨਾ ।
ਗੁਰੂ ਸਾਹਿਬਾਨ ਦੀ ਸ਼ਾਨ ਵਿਚ ਬੋਲ ਕਬੋਲ' ਬੋਲੇਂ,
ਇਤਿਹਾਸ ਨੂੰ ਖੋਜ ਫਿਰ ਮੂੰਹੋਂ ਕੁਝ ਬੋਲ ਸਜਨਾ ।
ਗੁਰੂ ਨਾਨਕ ਦੇ ਸਿੱਖ ਹੀ ਅਬਦਾਲੀ ਵਰਗਿਆਂ ਤੋਂ'
ਇਜੱਤ ਹਿੰਦ' ਦੀ ਲਿਅਉਂਦੇ ਰਹੇ ਮੋੜ ਸਜਨਾ ।
ਕਸ਼ਮੀਰੀ ਬ੍ਰਾਹਮਣਾ ਦੀ ਫਰਿਆਦ ਸੁਣਕੇ,
ਗੁਰੂ ਤੇਗਬਹਾਦਰ ਸ਼ਹੀਦ ਹੋਣ ਗਏ ਔਰੰਗੇ ਕੋਲ ਸਜਨਾ ।
ਤੈਨੂੰ ਬੰਗਾਲ ਕਿਸੇ ਨਹੀ ਘਾ ਪਾਇਆ,
ਪੰਜਾਬ'ਚ ਵੀ ਸਿੱਖਾਂ ਕਰਕੇ ਗੱਡਾ ਲਿਆ ਤੂੰ ਰੋਹੜ ਸਜਨਾ ।
ਮੈਨੂੰ ਲਗਦੈ ਤੇਰਾ 'ਗੁਰੂ ਜਾਂ ਪੀਰ' ਕੋਈ ਨਹੀਂ,
'ਨਿਗੁਰਿਆਂ' ਵਾਂਗ ਰਿਹਾਂ ਏ ਬਹੁਤਾ ਬੋਲ ਸਜਨਾ ।
ਤੈਨੂੰ ਘੁਮੰਡ ਹੈ ਬਹੁਤ ਤੇਰੀ 'ਵਿਦਵਤਾ' ਦਾ,
ਆ ਜਾ ਕਰ ਲਈਏ ਕੁਝ, ਦਲੀਲਾਂ ਦਾ ਘੋਲ ਸਜਨਾ ।
ਜਿਹੜੇ ਮਰਜੀ 'ਵਿਸ਼ੇ' ਤੇ ਵੀਚਾਰ ਕਰ ਦੇਖ ਲੈ,
'ਕਿਹੜੀ ਥਾਂ ਤੇ ਆਵਾਂ ਤੂੰ ਖੁੱਦ ਹੀ ਬੋਲ ਸਜਨਾ ।
ਸੈਂਕੜੇ ਸਟੇਜਾਂ ਦਾ ਤੂੰ ਏਂ ਵਡਾ 'ਬੁਲਾਰਾ',
'ਸ਼ੋਹਰਤ' ਤੇਰੀ ਦਾ ਵੱਜਦਾ ਏ ਪੰਜਾਬ 'ਚ ਢੋਲ ਸਜਨਾ ।
ਤੂੰ ਆਖਦਾ ਏਂ ਵੇਦ ਆਏ ਹਨ ਅਸਮਾਨੋ,
ਪਹਿਲਾਂ ਤੇਰੇ 'ਵੇਦਾਂ ਦੀ ਹੀ ਖੋਲ੍ਹ ਲਈਏ ਪੋਲ ਸਜਨਾ ।

ਪੰਜ ਭੂਤਕ ਸ਼ਰੀਰ ਬਿਨਾਂ,ਕਿਵੇਂ ਕੋਈ ਲਿੱਖ ਸਕਦਾ,
ਦੇਹ ਜਬਾਬ ਜ਼ਰਾ ਘੁੰਡੀ ਇਹ ਤੂੰ ਖੋਲ੍ਹ ਸਜਨਾ ।
ਮੁਕਤੀ ਵਿਸ਼ੇ ਉਤੇ ਵੀ ਕੁਝ ਗੱਲ ਕਰੀਏ,
'ਮੁਕਤੀ' ਕੀ ਹੈ ਤੇ 'ਮੁਕਤ ਕੌਣ ਹੁੰਦਾ ਕੁਝ ਬੋਲ ਸਜਨਾ ।
ਕੋਈ ਜਵਾਬ ਨਾ 'ਦਇਆ ਨੰਦ' ਜਦ ਦੇ ਸਕਿਆ,
ਉਸ ਦੇ 'ਢੋਲਦਾ ਖੁਲ੍ਹ ਗਿਆ ਏ 'ਪੋਲ ਸਜਨਾ ।
ਸ੍ਰਿਸ਼ਟੀ ਕਰਤਾ ਕੌਣ,ਸ੍ਰਿਸ਼ਟੀ ਕਿਵੇਂ ਰਚੀ,
ਕੋਈ ਜਵਾਬ ਨਾ ਆਇਆ ਤਾਂ ਕਰੇ ਟਾਲ ਮਟੋਲ ਸਜਨਾ।
ਘੇਰ ਲਿਆ 'ਦਿੱਤ ਸਿੰਘ' ਨੇ 'ਦਇਆ ਨੰਦ'ਨੂੰ,
ਭੁੱਲ ਗਿਆ ਉਹ ਕਰਨੇ ਲੋਕਾਂ ਨੂੰ ਮਖੌਲ ਸਜਨਾ ।
'ਸੁਰਿੰਦਰ' ਗਿਆਨੀ ਜੀ ਨੇ ਐਸੀ ਖੁੰਬ ਠੱਪੀ,
ਸਾਥੀਆਂ ਸਮੇਤ ਦਇਆ ਨੂੰ ਨੰਦ ਪੈਣ ਹੌਲ ਸਜਨਾ ।
ਤਿੰਨੇਂ ਬਹਿਸਾਂ'ਚੋਂ ਦਇਆ ਨੰਦ ਹਾਰ ਭਜਿਆ,
ਦਿੱਤ ਸਿੰਘ ਨੇ ਕਰ ਦਿੱਤਾ 'ਬਿਸਤਰਾ ਗੋਲ ਸਜਨਾ।
ਹਾਰੇ ਹੋਏ ਦਇਆ ਨੰਦ ਦੇ ਨਾਮ ਉਤੇ,
ਉਸਦੀ ਕੌਮ ਨੇ ਥਾਂ-ਥਾਂ ਤੇ ਸਕੂਲ ਕਾਲਜ ਦਿੱਤੇ ਖੋਲ੍ਹ ਸਜਨਾ।
ਪਰ ਬਦਕਿਸਮਤੀ ਸਿੱਖਾਂ ਦੇ ਆਗੂਆਂ ਨੇ,
ਦਿੱਤ ਸਿੰਘ ਦੀ ਵਿਦਵਤਾ ਮਿੱਟੀ-ਘਟੇ ਦਿੱਤੀ ਰੋਲ ਸਜਨਾ।
ਇਨ੍ਹਾਂ ਸਕੂਲ ਕਾਲਜ ਕੀ ਬਣਾਉਣੇ ਸਨ,
ਕਿਤਾਬਾਂ ਦੀ ਕੋਈ ਲਾਇਬਰੇਰੀ ਵੀ ਨਾ ਸਕੇ ਖੋਹਲ ਸਜਨਾ।
ਨਸੀਬ ਸਿੰਘ'ਹੁਰਾਂ ਹੀ ਕੁਝ ਕੀਤਾ ਉਦਮ,
ਮੈਗਜੀਨ ਕੀਤਾ ਸ਼ੁਰੂ ਤੇ ਪਹੁੰਚਾ ਰਹੇ ਪਾਠਕਾਂ ਕੋਲ ਸਜਨਾ।
ਦਿੱਤ ਸਿੰਘ ਜੀ ਦੇ ਲਿਖੇ, ਲੇਖ ਪਾਠਕਾਂ ਨੂੰ ਮਿਲ ਰਹੇ ਨੇ,
ਉਨ੍ਹਾਂ ਬਾਰੇ ਰਿਸਾਲ਼ਾ ਰਹਿਆ ਬੋਲ ਸਜਨਾ ।

94662 66708,97287 43287,;

----------- 0 -----------

ਕਾਵਿ ਕਿਆਰੀ

## ਮਿੱਟੀ ਦੀ ਖੁਸ਼ਬੋ

ਕਮਲਜੀਤ ਕੋਮਲ

ਧੁਰ ਅੰਦਰ ਤੋਂ ਖਿੱਚ ਲੈਂਦੀ ਏ,
ਮੇਰੀ ਮਿੱਟੀ ਦੀ ਖੁਸ਼ਬੋ,
ਛੇਤੀ ਛੇਤੀ ਕਦੀ ਨੀ ਟੁੱਟਦਾ,
ਪਿਆਰ-ਤੰਦਾਂ ਦਾ ਮੋਹ।
ਵਿਚ ਪ੍ਰਦੇਸੀਂ ਬੈਠਾ ਮਾਏ,
ਯਾਦ ਤੈਨੂੰ ਮੈਂ ਕਰਦਾ,
ਤੂੰ ਕੀ ਜਾਣੇ ਅੰਮੜੀਏ ਇੱਥੇ,
ਕਿੰਨਾ ਦੁੱਖ ਮੈਂ ਜਰਦਾ।
ਗਮ ਦੇ ਸਾਗਰ ਸਦਾ ਹੀ ਵਹਿੰਦੇ,
ਕਿਵੇਂ ਕਰਾਂ ਮੈਂ ਸ਼ੋਅ।
ਛੇਤੀ ਛੇਤੀ.....................
ਕਦੀ ਬਹਿ ਇਕੱਲਾ ਹੌਕੇ ਭਰਦਾਂ,
ਕਦੀ ਮੈਂ ਭੁੱਬਾਂ ਮਾਰਾਂ,
ਦਿਨ ਰਾਤ ਮੈਂ ਇੰਝ ਹੀ ਅੰਮੜੀਏ,
ਗਮ ਦੇ ਵਿਚ ਗੁਜਾਰਾਂ।
ਹਰ ਵੇਲੇ ਹੀ ਰਵ੍ਹਾਂ ਢੂੰਡਦਾ,
ਚਰਨ ਤੇਰੇ ਦੀ ਛੋਹ।
ਛੇਤੀ ਛੇਤੀ.....................
ਗਲੀਆਂ 'ਹਰਗੋਬਿੰਦਪੁਰ' ਦੀਆਂ,
ਇਕ ਪਲ ਵੀ ਨਾ ਭੁੱਲਣ,
'ਕਮਲਜੀਤ ਕੋਮਲ' ਦੇ ਅੱਥਰੂ,
ਛੰਮ-ਛੰਮ ਕਰਕੇ ਡੁੱਲਣ।
ਦਿਲ -ਦਰਵਾਜੇ ਖੁੱਲ੍ਹੇ ਰਹਿੰਦੇ,
ਕਿਵੇਂ ਲਵਾਂ ਮੈਂ ਢੋਹ।
ਛੇਤੀ ਛੇਤੀ.....................

8195925110

----- 0 -----

## ਸੰਘਰਸ਼

ਜਸਵੰਤ ਕੜਿਆਲ

ਕਮਰੇ ਦੇ ਅੰਦਰ
ਪੈਰ ਰੱਖਦਿਆਂ
ਦੇਖਦਾ ਹਾਂ
ਹਰੇਕ ਚੀਜ ਰੱਖਦੀ ਹੈ
ਆਪਣਾ ਮਹੱਤਵ
ਪੱਖੇ ਦੀ ਹਵਾ ਨੇ
ਰੋਸ਼ਨਦਾਨ 'ਚ ਬਣੇ ਆਲ੍ਹਣੇ ਨੂੰ
ਫਰਸ਼ ਤੇ ਸੁੱਟ ਦਿੱਤਾ
ਹਵਾ ਬਿਖੇਰਦੀ ਹੈ ਤੀਲ੍ਹਿਆਂ ਨੂੰ
ਤੀਲੇ ਫਿਰ ਜੁੜਦੇ ਨੇ
ਇੱਕ ਨੁੱਕਰ ਵਿੱਚ
ਕਿੰਨਾ ਸੰਘਰਸ਼ ਹੈ
ਤੀਲ੍ਹਿਆਂ ਤੇ ਹਵਾ ਵਿਚਕਾਰ
ਆਪਣੀ ਤਾਕਤ ਤੇ
ਦੋਹਾਂ ਨੂੰ ਬਹੁਤ ਮਾਣ
ਸੋਚਦਾ ਹਾਂ
ਚਿੜੀ ਚੋਗ ਲੈਣ ਗਈ
ਪਤਾ ਨਹੀਂ
ਕਿੰਨਾ ਸੰਘਰਸ਼ ਕਰਦੀ ਹੋਵੇਗੀ
ਆਪਣੇ ਬੋਟਾਂ ਲਈ
ਇੱਧਰ ਘਰ ਸੰਘਰਸ਼ ਕਰਦਾ
ਓਧਰ ਚਿੜੀ ਵਿਚਾਰੀ
ਤੀਲ੍ਹੇ ਬਿਖਰ ਗਏ
ਘਰ ਦੀ ਚਾਰ ਦੀਵਾਰੀ ਮੁੱਕ ਗਈ
ਚਿੜੀ ਪਰਤੇਗੀ
ਤੀਲ੍ਹੇ ਇਕੱਠੇ ਕਰੇਗੀ
ਦੁਬਾਰਾ ਵਸਾਏਗੀ ਆਪਣਾ ਘਰ
ਨਿਰੰਤਰ ਚੱਲਦਾ ਰਹੇਗਾ 'ਸੰਘਰਸ਼'
ਚਿੜੀ ਤੇ ਚੋਗੇ ਦਾ ਤੀਲ੍ਹਿਆਂ ਤੇ ਹਵਾ ਦਾ !

9465848736

----- 0 -----

ਕਾਵਿ ਕਿਆਰੀ

# ਹਾਅ ਦਾ ਨਾਅਰਾ

*ਸੁਰਜੀਤ 'ਦੇਵਲ'*

## ਦੋਹਾ

**ਸੂਬਾ ਸਰਹੰਦ** - ਮੱਥੇ ਤਿਊੜੀਆਂ ਪਾ ਵਜੀਦਾ,
ਰਿਹਾ ਸ਼ੇਰ ਖਾਂ ਨੂੰ ਫ਼ਰਮਾ।
ਜ਼ੋਰਾਵਰ ਤੇ ਫ਼ਤਿਹ ਨੂੰ, ਸਮਸ਼ੀਰ ਦੇ ਨਾਲ ਉਡਾ।
**ਨਵਾਬ ਮਲੇਰਕੋਟਲਾ**- ਬੇ-ਦੋਸ਼ਿਆਂ ਨੂੰ ਮਾਰਨਾ,
ਕਿੱਥੋਂ ਦਾ ਦਸਤੂਰ।
ਸੋਹਲ ਫੁੱਲਾਂ ਤੋਂ ਬਾਲ ਨੇ, ਇਹ ਖ਼ੁਦਾ ਦਾ ਨੂਰ।

## ਗੀਤ

ਜਾ ਕੇ ਅੱਲਾ ਦੀ ਦਰਗਾਹ 'ਚ, ਕੀ ਹਿਸਾਬ ਦੇਵੇਂਗਾ।
ਇਨ੍ਹਾਂ ਬੱਚਿਆਂ ਦੇ ਕਤਲ ਦਾ, ਕੀ ਜਵਾਬ ਦੇਵੇ
'ਗਾ।
ਤੈਨੂੰ ਝੱਲਣੀ ਨਿਮੋਸ਼ੀ ਪੈਣੀ ਉਹਦੇ ਦਰ ਤੇ।
ਜੇ ਤੂੰ ਇਨ੍ਹਾਂ ਦੇ ਲਹੂ ਦੇ, ਨਾਲ ਹੱਥ ਭਰ ਤੇ।
ਤੂੰ ਤਾ ਆਪਣੀ ਬੰਸਾਵਲੀ ਕਰ ਖਰਾਬ ਦੇਵੇਂਗਾ
ਇਨ੍ਹਾਂ ਬੱਚਿਆਂ ਦੇ ਕਤਲ ਦਾ ........ ।
ਜਿਨ੍ਹਾਂ ਤੰਗ ਤੂੰ ਮਾਸੂਮ, ਬਾਲਾਂ ਤਾਈਂ ਕਰਨਾ।
ਤੈਨੂੰ ਦੋ'ਜਖ਼ ਦੀ ਅੱਗ, ਵਿੱਚ ਪੈਣਾ ਸੜਨਾ।
ਜੇ ਤੂੰ ਮੌਤ ਦੇ ਮੂੰਹ 'ਚ, ਡੋਬ ਮਹਿਤਾਬ ਦੇਵੇਂਗਾ।
ਇਨ੍ਹਾਂ ਬੱਚਿਆਂ ਦੇ ਕਤਲ ਦਾ ........ ।
ਤੈਥੋਂ ਹੁੰਦੀ ਨਾ ਜੇ ਸਾਂਭ, ਖੁੱਲੇ ਇਹ ਛੱਡੀਏ।
ਕਦੇ ਵੈਰ ਬਾਪ ਦਾ ਨਾ, ਬੱਚਿਆਂ 'ਚ ਕੱਢੀਏ।
ਮਹਿਕਾਂ ਮਾਣੇਗਾ ਜੇ ਇਨ੍ਹਾਂ ਹੱਥੀਂ ਗੁਲਾਬ ਦੇਵੇਂਗਾ।
ਇਨ੍ਹਾਂ ਬੱਚਿਆਂ ਦੇ ਕਤਲ ਦਾ ........ ।
ਮਾੜਾ ਹੁੰਦਾ ਨਾ ਕੋਈ ਬੰਦਾ, ਮਾੜੇ ਹੁੰਦੇ ਨੇ ਕਰਮ।
ਮੇਰਾ ਮਸ਼ਵਰਾ ਮੰਨ, ਰੱਖ ਹੋਸ਼ ਪੈ ਨਰਮ।
'ਦੇਵਲ' ਕਹਿੰਦਾ ਸੁੱਖ ਪਾਉਣਾ, ਜੇ ਨਾ ਆਜ਼ਾਬ ਦੇਵੇਂਗਾ
ਇਨ੍ਹਾਂ ਬੱਚਿਆਂ ਦੇ ਕਤਲ ਦਾ .....*9256367202*

----- 0 -----

# ਐ ਕੰਧੇ ਨੀ ਸਰਹੰਦ ਦੀਏ।

***ਕੇਵਲ ਮਾਣਕਪੁਰੀ***

ਐ ਕੰਧੇ ਨੀ ਸਰਹੰਦ ਦੀਏ, ਕੀ ਚੰਦ ਚੜ੍ਹਾਈਂ ਬੈਠੀ ਏਂ।
ਮੈਂ ਸੁਣਿਆ ਆਪਣੀ ਪਲਕੀ ਤੂੰ,
ਦੋ ਲਾਲ ਲੁਕਈਂ ਬੈਠੀ ਏਂ।
ਐ ਕੰਧੇ ਨੀ ਸਰਹੰਦ ਦੀ ਦੀਏ........
ਰੱਤ ਖੋਹ ਕੇ ਗੁਰੂ ਗੋਬਿੰਦ ਸਿੰਘ ਦੀ,
ਬੁਲੀਆਂ ਤੇ ਲਾਈਂ ਬੈਠੀ ਏਂ,
ਤੈਨੂੰ ਤਰਸ ਜ਼ਰਾ ਵੀ ਆਇਆ ਨਾ ਡੈਣੇ,
ਤੂੰ ਕਹਿਰ ਕਮਾਈਂ ਬੈਠੀ ਏਂ।
ਐ ਕੰਧੇ ਨੀ ਸਰਹੰਦ ਦੀ ਦੀਏ........
ਮਾਂ ਗੁਜਰੀ ਜੀ ਦੀ ਅਮਾਨਤ ਸੀ,
ਸੱਚ ਹੱਕ ਦੀ ਇਹ ਜ਼ਮਾਨਤ ਸੀ।
ਨੀ ਤੂੰ ਧਰਮ ਨਿਭਾਇਆ ਨਾ ਪੂਰਾ।
ਦਿਲ ਜੀਤ ਦਾ ਭਾਈਂ ਬੈਠੀ ਏਂ।
ਐ ਕੰਧੇ ਨੀ ਸਰਹੰਦ ਦੀ ਦੀਏ........
ਕਈ ਸੱਧਰਾਂ ਦਿਲ ਵਿੱਚ ਰਹਿ ਗਈਆਂ,
ਉਹ ਉਲਝੇ ਰਾਹੀਂ ਪੈ ਗਈਆਂ।
ਇਕ ਰਾਤ ਕੱਟਣ ਆਈਆਂ ਸਨ,
ਕਿਉਂ ਸੀਨੇ ਸਮਾਈਂ ਬੈਠੀ ਏ।
ਐਂ ਕੰਧੇ ਨੀ ਸਰਹੰਦ ਦੀ ਦੀਏ........
ਨਾ ਦਾਦੀ ਰੱਜ ਖੇਡਾਏ ਸੀ,
ਹੱਥੀਂ ਰੱਜ-ਰੱਜ ਨਾ ਲਾਡ ਲਡਾਏ ਸੀ।
ਫੁੱਲ ਖਿੜਨੋਂ ਪਹਿਲੋਂ ਕੁਮਲਾਏ ਸੀ,
ਮਮਤਾ ਨੂੰ ਸਤਾਈਂ ਬੈਠੀ ਏ।
ਐ ਕੰਧੇ ਨੀ ਸਰਹੰਦ ਦੀ ਦੀਏ........
ਦੋ ਰੂਪ ਸੁਨੱਖੇ ਸਾਗਰ ਦੇ, ਮਾਂ ਜੀਤਾਂ ਦੀ ਨੂਰੀ ਗਾਗਰ ਦੇ।
ਨਾ ਪਲਕੀ ਅੰਗ ਛੋਹਾਇਆ ਏਂ।
ਤੂੰ ਖ਼ਾਕ ਰੁਲਾਈਂ ਬੈਠੀ ਏਂ।
ਐ ਕੰਧੇ ਨੀ ਸਰਹੰਦ ਦੀ ਦੀਏ........
ਤੈਨੂੰ ਤਾਹਨਿਆਂ ਦਾ ਕੋਈ ਅਸਰ ਨਹੀਂ।
ਲੱਜ ਹੀਣੀ ਦੀ ਕੋਈ ਕਸਰ ਨਹੀਂ।
ਤੇਰੀ ਅੱਖੋਂ ਹੰਝੂ ਚੋਇਆ ਨਾ, ਕਿਉਂ ਹੋਸ਼ ਗੁਆਈਂ ਬੈਠੀ ਏਂ।
ਐ ਕੰਧੇ ਨੀ ਸਰਹੰਦ ਦੀਏ, ਕੀ ਚੰਦ ਚੜ੍ਹਾਈ ਬੈਠੀ ਏਂ।

----- 0 ----- *9915845184*

ਕਾਵਿ ਕਿਆਰੀ

## 'ਅਜੀਤ ਸਿੰਘ ਜੰਗ ਦੇ ਮੈਦਾਨ ਚੱਲਿਆ'

*ਜਸਪ੍ਰੀਤ ਕੌਰ 'ਸੰਘਾ'*

ਬੂਟਾ ਸਿੱਖੀ ਦਾ ਉਹ ਅੱਜ ਮਹਿਕਾਉਣ ਚੱਲਿਆ,
ਵੇਖੋ ਅਜੀਤ ਸਿੰਘ ਜੰਗ ਦੇ ਮੈਦਾਨ ਚੱਲਿਆ।
ਹੱਥੀ ਬਾਪੂ ਨੇ ਸਜਾਇਆ ਵਾਂਗ ਲਾੜਿਆਂ
ਲਾੜੀ ਮੌਤ ਨੂੰ ਹੈ ਅੱਜ ਉਹ ਵਿਆਹੁਣ ਚੱਲਿਆ,
ਵੇਖੋ ਅਜੀਤ ਸਿੰਘ ਜੰਗ ਦੇ ਮੈਦਾਨ ਚੱਲਿਆ।
ਸਵਾ-ਸਵਾ ਲੱਖ ਨਾਲ ਇੱਕ-ਇੱਕ ਸਿੰਘ ਲੜਦਾ,
ਦੁਸ਼ਮਣਾਂ ਤੇ ਕਿੰਝ ਹੈ ਅਜੀਤ ਸਿੰਘ ਵਰਦਾ।
ਤੀਰਾਂ ਨਾਲ ਉਹਨੇ ਕਿੰਝ ਵੈਰੀਆਂ ਨੂੰ ਵਿੰਨਿਆ,
ਵੇਖੋ-ਵੇਖੋ ਜੰਗ ਦੇ ਮੈਦਾਨ 'ਚ ਅਜੀਤ ਸਿੰਘ ਲੜਦਾ।
ਵੈਰੀਆਂ ਨਾਲ ਜੂਝਦਾ ਅਜੀਤ ਸਿੰਘ ਵੀਰਗਤੀ ਪਾ ਗਿਆ,
ਮਾਂ ਦੇ ਦੁੱਧ ਦਾ ਹੈ ਉਹ ਕਰਜ਼ ਚੁੱਕਾ ਗਿਆ।
ਹੱਥ ਜੋੜ ਸ਼ੁਕਰਾਨਾ ਕੀਤਾ ਦਸ਼ਮੇਸ਼ ਪਿਤਾ ਨੇ ਰੱਬ ਦਾ।
ਤੇਰਾ ਦਿੱਤਾ ਤੈਨੂੰ ਸੌਂਪ ਭਾਣਾ ਮੰਨਿਆ ਹੈ ਰੱਬ ਦਾ।
ਚਮਕੌਰ ਦੀ ਗੜ੍ਹੀ ਵੀ ਰੋਈ ਹਉ ਭੁੱਬਾਂ ਮਾਰ ਕੇ।
ਸ਼ੁਕਰ ਮਨਾਇਆ ਕਿਵੇਂ ਪੁੱਤਰਾਂ ਨੂੰ ਵਾਰ ਕੇ।
ਮਿਲਣੀ ਨਾ ਵੇਖਣ ਨੂੰ ਕਿਤੇ ਹੋਰ ਇਹ ਮਿਸਾਲ ਜੱਗ ਤੇ।
ਕਲਗੀਧਰ ਦੇ ਫਰਜੰਦ,
ਜੋ ਕਾਇਮ ਕਰ ਗਏ ਨੇ ਮਿਸਾਲ ਜੱਗ ਤੇ।

99150-33176

----- 0 -----

**ਰਚਨਾਵਾਂ ਭੇਜਣ ਵੇਲੇ ਧਿਆਨ ਦਿਓ**

ਵੇਖਣ ਵਿੱਚ ਆਇਆ ਹੈ ਕਿ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ, ਉਨ੍ਹਾਂ ਵਿੱਚ ਲਗਾਂ, ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦਆਂ ਹਨ। ਸੋ ਬੇਨਤੀ ਹੈ ਕਿ ਰਚਨਾਵਾਂ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗੁਰਬਾਣੀ ਦੇ ਸ਼ਬਦਾਂ ਦਾ ਉਚੇਚਾ ਖਿਆਲ ਰੱਖਿਆ ਜਾਵੇ। ਗੁਰਬਾਣੀ ਦੇ ਸ਼ਬਦ ਨਾਲ 'ਅੰਗ' ਜ਼ਰੂਰ ਲਿਖਿਆ ਜਾਵੇ।

## ਦੀਵੇ ਨਾਲ ਬਾਤਾਂ

*ਜਤਿੰਦਰ ਸਿੰਘ ਬੀਬੀਪੁਰ*

ਮੱਘਦਾ ਏਂ ਤੂੰ ਦੀਵਿਆ,
ਹਰ ਸਾਲ ਦੀਵਾਲੀ 'ਤੇ।
ਅੱਜ ਵੀ ਘੁੱਪ ਹਨੇਰਾ,
ਵੇਖ ਲੈ ਘਰ ਤੂੰ ਹਾਲੀ ਦੇ।
ਦੱਸ ਤੇਰੇ 'ਚ ਤੇਲ ਮੈਂ ਪਾਵਾਂ,
ਜਾਂ ਬੱਚਿਆਂ ਲਈ ਬਚਾਵਾਂ।
ਕੰਘੀਆਂ ਨੂੰ ਵਾਲ ਤਰਸਦੇ,
ਬੱਝੀਆਂ ਨੇ ਸਿਰ 'ਤੇ ਜੜਾਵਾਂ।
ਏਥੇ ਸ਼ਾਹ ਮਾਲਕ ਬਣਦੇ,
ਪੁੱਤਾਂ ਵਾਂਗਰ ਸਰੋਂ ਪਾਲੀ ਦੇ।
ਮੱਘਦਾ ਏਂ ਤੂੰ ਦੀਵਿਆਂ, ............ ।
ਪਾਲਦਾ ਜਿਹੜਾ ਫਸਲਾਂ ਨੂੰ,
ਆਪਣਾ ਪਸੀਨਾ ਸਿੰਜ-ਸਿੰਜ ਕੇ।
ਰੂੰ ਦੀ ਤੈਨੂੰ ਬੱਤੀ ਲਾਵੇ,
ਆਪਣਾ ਪਿੰਡਾਂ ਪਿੰਜ-ਪਿੰਜ ਕੇ।
ਭੁੱਖੇ ਸੁੱਤੇ ਬੱਚੇ ਵੇਖ ਲੈ,
ਅੱਜ ਵੀ ਤੂੰ ਮਾਲੀ ਦੇ।
ਮੱਘਦਾ ਏਂ ਤੂੰ ਦੀਵਿਆਂ, ............ ।
ਬਾਪੂ ਨੇ ਫਾਹਾ ਲਾ ਲਿਆ,
ਬੇਬੇ ਨੂੰ ਕੈਂਸਰ ਖਾ ਗਈ।
ਭੂੰਜੇ ਬੈਠਾ ਰੋਂਦਾ ਵੀਰਾ,
ਖੇਤਾਂ ਦੀ ਕੁਰਕੀ ਆ ਗਈ।
ਕੌਣ ਕਰੂ ਹੱਥ ਪੀਲੇ,
'ਜਤਿੰਦਰਾ' ਦਰਾਂ 'ਤੇ ਬੈਠੀ ਲਾਲੀ ਦੇ।
ਮੱਘਦਾ ਏਂ ਤੂੰ ਦੀਵਿਆਂ, ............ ।

9780179140

----- 0 -----

ਕਾਵਿ ਕਿਆਰੀ

## ਵੇਖ ਕੇ ਮੇਰੀ ਰੂਹ ਖੁਸ਼ ਹੋਗੀ

ਅਮਰੀਕ ਸਿੰਘ ਤਲਵੰਡੀ

ਰਾਤੀਂ ਸੁਪਨੇ 'ਚ ਮੈਂ ਡਿੱਠਾ,
ਸੋਹਣਾ ਪੁਰਾਣਾ ਪੰਜ ਆਬ।
ਵੇਖ ਕੇ ਮੇਰੀ ਰੂਹ ਖੁਸ਼ ਹੋਗੀ,
ਵੇਖਿਆ ਜਦੋਂ ਮੈਂ ਪੰਜ ਆਬ।
ਕੁੱਕੜ ਦੀ ਵਾਂਗ ਤੇ ਉਠ ਸੁਆਣੀ ਨੇ ਸੀ ਚਾਹ ਬਣਾਈ।
ਸਾਰੇ ਜੀਆਂ ਨੂੰ ਚਾਹ ਦੇ ਕੇ, ਚਾਟੀ 'ਚ ਸੀ ਮਧਾਣੀ ਪਾਈ।
ਜੱਟ ਪਸ਼ੂਆਂ ਨੂੰ ਪੱਠੇ ਪਾ ਕੇ, ਕੰਮ ਦਾ ਸੀ ਲਾਉਂਦਾ ਹਿਸਾਬ।
ਵੇਖ ਕੇ ਮੇਰੀ ਰੂਹ ਖੁਸ਼ ਹੋਗੀ.................।

ਹੱਲ ਪੰਜਾਲੀ ਚੁੱਕ ਕੇ ਜੱਟ ਨੇ, ਖੇਤ ਜਾਣ ਦੀ ਕਰੀ
ਤਿਆਰੀ।
ਬਲਦਾਂ ਦੇ ਗੱਲ਼ ਟੱਲੀਆਂ ਪਾਈਆਂ, ਊਠ ਵੀ ਜਾਵੇ ਸ਼ਿੰਗਾਰੀ।
ਭੱਤਾ ਲੈਕੇ ਜੱਟੀ ਨਿਕਲੀ, ਓਹਦਾ ਡੁੱਲ੍ਹ-ਡੁੱਲ੍ਹ ਪਵੇ ਸ਼ਬਾਬ।
ਵੇਖ ਕੇ ਮੇਰੀ ਰੂਹ ਖੁਸ਼ ਹੋਗੀ.................।

ਚਾਂਦੀ ਵਰਗਾ ਚਿੱਟਾ ਪਾਣੀ, ਵਗਦਾ ਸੀ ਚ ਦਰਿਆਂ।
ਚੌਹੀਂ ਪਾਸੀਂ ਵੱਗ ਸੀ ਚਰਦੇ, ਮੱਝੀਆਂ-ਗਾਵਾਂ ਦੇ।
ਮੇਲੇ ਨੂੰ ਜੱਟ ਜਾਂਦਾ ਵੇਖਿਆ, ਸੱਚੀਂ ਬਣਕੇ ਵੱਡਾ ਨਵਾਬ।
ਵੇਖ ਕੇ ਮੇਰੀ ਰੂਹ ਖੁਸ਼ ਹੋਗੀ.................।

ਤੀਆਂ ਤੇ ਤ੍ਰਿੰਞਣਾ ਦੇ 'ਚ, ਦੁੱਖ-ਸੁੱਖ ਧੀਆਂ ਸੀ ਕਰਦੀਆਂ।
ਰਾਤ ਨੂੰ ਮੰਜੇ ਲਾਈਨ'ਚ ਡਾ ਕੇ, ਘਰ ਦੇ ਸੱਭੇ ਜੀਆਂ ਸੀ।
ਦਾਦਾ-ਦਾਦੀ ਬਾਤਾਂ ਪਾਕੇ, ਬਾਲਾਂ ਨੂੰ ਸੀ ਪੁੱਛਦੇ ਜਵਾਬ।
ਵੇਖ ਕੇ ਮੇਰੀ ਰੂਹ ਖੁਸ਼ ਹੋਗੀ.................।

ਨਸ਼ੀਲਾ ਪੰਜਾਬ ਰੰਗੀਲਾ ਸੀ, ਗੰਧਲਾ ਸੁਪਨੇ'ਚ ਰੰਗਲਾ ਸੀ।
"ਤਲਵੰਡੀ" ਨੂੰ ਸਾਦਾ ਘਰ ਲੱਗਦਾ ਸੋਹਣਾ ਬੰਗਲਾ ਸੀ।
ਅੱਖ ਖੁੱਲ੍ਹੀ ਤੇ ਹੋਇਆਂ ਉਦਾਸ, ਕਾਸ਼! ਸੱਚ ਹੁੰਦਾ ਜੇ ਖ਼ਾਬ।
ਵੇਖ ਕੇ ਮੇਰੀ ਰੂਹ ਖੁਸ਼ ਹੋਗੀ0.......9463542896

## ਭੁੱਲ

ਜਰਨੈਲ ਸਿੰਘ 'ਹਸਨਪੁਰੀ'

ਹੁੰਦੇ ਰੌਂਗਟੇ ਨੇ ਖੜੇ, ਯਾਦ ਆਵੇ ਕੀਤੀ ਭੁੱਲ,
ਰੱਖੋ ਇਜ਼ਤ ਬਚਾਕੇ, ਇਹਤਾਂ ਮਿਲਦੀ ਨੀ ਮੁੱਲ।
ਮਨ ਪਾਵੇ ਧਿਰਕਾਰਾਂ, ਬੰਦਾ ਨਿਕਲੇ ਨਾ ਬਾਹਰ,
ਪਤਾ ਲੱਗਜੇ ਸਚਾਈ ਭੇਤ ਗੁੱਝਾ ਜਾਵੇ ਖੁੱਲ੍ਹ।
ਪਈਆਂ ਪਿੰਡੇ ਉੱਤੇ ਲਾਸ਼ਾਂ, ਆਵੇ ਨਾ ਅਰਾਮ ਕਿਤੋਂ,
ਮਾਰਿਆ ਸੀ ਸੱਚਣਾ ਨੇ, ਗੁੱਸੇ ਵਿੱਚ ਫੁੱਲ।
ਰੱਖੋ ਦੱਬਕੇ ਕਰੋਧ, ਬੜਾ ਇਸਦਾ ਏ ਫਾਇਦਾ,
ਜਾਵੇ ਮਿੱਟੀ ਵਿੱਚ ਘੜਾ, ਘਿਉ ਦਾ ਭਾਵੇਂ ਡੁੱਲ੍ਹ।
ਲੱਗਦੇ ਨਾ ਪੈਰ, ਬੰਦਾ ਉਡੱਦਾ ਗੁਬਾਰੇ ਵਾਗੂੰ,
ਜਦੋਂ ਦੁੱਖਾਂ ਦੀ ਹਨੇਰੀ, ਜਾਵੇ ਬਿਨ੍ਹਾਂ ਸੋਚੇ ਝੁੱਲ।
ਦੱਬੀ ਰਹੇ ਗੱਲ, ਜਿਨ੍ਹਾ ਚਿਰ ਪੁਜੇ ਨਾ ਬਿਗਾਨੇ ਕੋਲ,
ਹੈ ਰੁੜ੍ਹ ਪੈਂਦੀ ਗਾਹਾਂ, ਜਦੋਂ ਮਾਰੇ ਕੋਈ ਫੁੱਲ।
ਹਾਲ ਪੁੱਛੋ ਕੱਲਾ ਪੁੱਤ, ਤੁਰ ਜਾਵੇ ਮਾਪਿਆਂ ਦਾ,
ਆਖਦੇ ਨੇ ਰੋ ਰੋ, ਗਈ ਗਰਕ ਏ ਕੁੱਲ।
"ਹਸਨਪੁਰੀ" ਬੰਦਾ ਮਾਰੇ, ਫੇਰ ਮੱਥੇ ਉੱਤੇ ਹੱਥ,
ਜਿੰਦਗੀ ਦੀ ਬੱਤੀ ਜਦੋਂ, ਹੁੰਦੀ ਜਾਵੇ ਗੁੱਲ।
9915287535

----- 0 -----

ਸਫਾ 36 ਦਾ ਬਾਕੀ

ਤਰ੍ਹਾਂ ਦਾ ਵਾਹ ਵਾਸਤਾ ਨਾਂਹ ਪਵਾਈਂ, ਇਨ੍ਹਾਂ ਦੀਆਂ ਕੋਝੀਆਂ ਚਾਲਾਂ ਦਾ ਪਰਦਾ ਜਗ ਜਾਹਰ ਕਰਨਾ, ਇਨ੍ਹਾਂ ਦੀਆਂ ਸਾਜਿਸ਼ਾਂ ਕਾਮਯਾਬ ਨਾ ਹੋਣ ਦੇਣਾ..........॥

ਸੱਚੇ ਪਾਤਿਸ਼ਾਹ 'ਦਾਵਾ ਅਗਨਿ ਬਹੁਤ ਤ੍ਰਿਨਿ ਜਾਲੇ ਕੋਈ ਹਰਿਆ ਬੂਟਿ ਰਹਿਓਰੀ' ਦੇ ਮਹਾਂਵਾਕ ਅਨੁਸਾਰ, ਏਨੀਆਂ ਦੁਸ਼ਵਾਰੀਆਂ ਹੁੰਦਿਆਂ ਹੋਇਆਂ ਵੀ ਜਿਹੜੇ ਗੁਰਮੁਖ ਪਿਆਰੇ ਗੁਰਬਾਣੀ ਤੇ ਗੁਰਮਤਿ ਦਾ ਪ੍ਰਚਾਰ 'ਤਨ, ਮਨ, ਧਨ' ਨਾਲ ਸੱਚੇ ਦਿਲੋਂ ਕਰਦੇ ਹਨ ਉਨ੍ਹਾਂ ਗੁਰਮੁਖਾ ਦੇ ਸਿਰ ਤੇ ਆਪਣੀ ਬਖਿਸ਼ਸ਼ਾਂ ਦਾ ਮੇਹਰ ਭਰਿਆ ਹੱਥ ਰਖਣਾ। ਹੇ! ਸਤਿਗੁਰ ਉਨ੍ਹਾਂ ਨੂੰ ਉਤਸ਼ਾਹ ਤੇ ਚਾਅ ਬਖਸ਼ਣਾ। ਪੰਥ ਦੀ ਹਮੇਸ਼ਾ ਚੜ੍ਹਦੀ ਕਲਾ ਰਖਣਾ, ਗੁਰੂ ਪੰਥ ਦੇ ਦਾਸਾਂ ਦੀ ਅਰਦਾਸ ਪ੍ਰਵਾਨ ਕਰਨਾ ਜੀ।

***"ਵਾਹਿਗੁਰੂ ਜੀ ਦਾ ਖਾਲਸਾ,***
***ਵਾਹਿਗੁਰੂ ਜੀ ਕੀ ਫਤਹਿ"॥***

94622-66708

## ਵਿਪਰੀ ਚਾਲ

*ਡਾ. ਗੁਰਮੀਤ ਸਿੰਘ ਬਰਸਾਲ*

ਵਿਪਰ ਨਾਲ ਜਦ ਬਾਬੇ ਮੱਥਾ ਲਾਇਆ ਸੀ।
ਓਦੋਂ ਦਾ ਹੀ ਫਿਰਦਾ ਉਹ ਘਬਰਾਇਆ ਸੀ।
ਝੂਠ ਓਸਦਾ ਬਾਬੇ  ਜਾਹਰ ਕੀਤਾ ਸੀ,
ਤਾਹੀਓਂ ਸੱਚ ਦੇ ਖੂਨ ਦਾ ਉਹ ਤ੍ਰਿਹਾਇਆ ਸੀ।
ਕਰਮ-ਕਾਂਡ, ਵਹਿਮਾਂ ਤੇ ਅੰਧ-ਵਿਸ਼ਵਾਸ਼ਾਂ ਨੂੰ,
ਬਾਬੇ ਸੱਚ ਦੀ ਤੇਗ ਨਾਲ ਝਟਕਾਇਆ ਸੀ।
ਚਿੰਨ੍ਹਾਂ ਦੇ ਨਾਲ ਜਿਹੜੇ ਧਰਮ ਜਣਾਉਂਦੇ ਸੀ,
ਸਾਰੇ ਜੱਗ ਦੇ ਸਾਹਵੇਂ ਉਹ ਝੁਠਲਾਇਆ ਸੀ।
ਕੁਦਰਤ ਦੇ ਨਿਯਮਾਂ ਨਾਲ ਜਿਹੜੇ ਖਹਿੰਦੇ ਨੇ,
ਹੁੰਦੇ ਝੂਠ ਮਕਾਰ ਬਾਬੇ ਫਰਮਾਇਆ ਸੀ।
ਸੱਚ ਦੇ ਸਾਹਵੇਂ ਵਿਪਰ ਕਦੇ ਟਿਕ ਸਕਿਆ ਨਾ,
ਗੈਰ ਕੁਦਰਤੀ ਕ੍ਰਿਸ਼ਮਿਆਂ ਦਾ ਭਰਮਾਇਆ ਸੀ।
ਨਾਨਕ-ਸੋਚ ਮੁਕਾਉਣ ਵਾਲੀਆਂ ਚਾਲਾਂ ਚੱਲ,
ਉਸਨੇ ਆਪਣਾ ਸਾਰਾ ਤਾਣ ਲਗਾਇਆ ਸੀ।
ਜਾਤ ਬੰਦੇ ਦੀ ਵੰਡਕੇ ਅੱਗੋਂ ਜਾਤਾਂ ਵਿੱਚ,
ਖੁਦ ਨੂੰ ਉੱਤਮ ਜਾਤ ਉਹਨੇ ਸਦਵਾਇਆ ਸੀ।
ਮੱਲੋ-ਮੱਲੀ ਰੱਬ ਦਾ ਖੈਰ-ਖੁਆਹ ਬਣਿਆ,
ਲੋਕਾਂ ਡਰਕੇ ਸਿਰਤੇ ਬਹੁਤ ਚੜ੍ਹਾਇਆ ਸੀ।
ਘੜ-ਘੜ ਕੇ ਮਿਥਿਹਾਸ ਆਪਣੀ ਹੋਂਦ ਲਈ,
ਲੁੱਟ-ਲੁੱਟ ਕਿਰਤੀ ਵਰਗ ਬੜਾ ਤੜਫਾਇਆ ਸੀ।
ਅਗਲੇ-ਪਿਛਲੇ ਜਨਮਾਂ ਵਾਲਾ ਡਰ ਦੇਕੇ,
"ਅੱਜ" ਓਸਨੇ ਕਿਰਤੀ ਦਾ ਹਥਿਆਇਆ ਸੀ।
ਲੱਖ ਕੋਸ਼ਿਸ਼ ਦੇ ਨਾਲ ਸਫਲ ਨਾ ਹੋਇਆ ਜਦ,
ਸਿੱਖ ਅੰਦਰ ਉਸ ਆਣ ਚਾਂਉਕੜਾ ਲਾਇਆ ਸੀ।
ਲੋਕੀਂ ਉਸਤੋਂ ਬਾਹਰੋਂ ਲੁਕਦੇ ਫਿਰਦੇ ਨੇ,
ਅੰਦਰ ਉਹ ਤਾਂ ਬਣ ਬੈਠਾ ਹਮ-ਸਾਇਆ ਸੀ।
ਜਦ ਜਦ ਸਿੱਖ ਨੇ ਬਾਹਰ ਨੂੰ ਮੂੰਹ ਕੀਤਾ ਸੀ,
ਅੰਦਰ ਬੈਠਾ ਵਿਪਰ ਸਦਾ ਮੁਸਕਾਇਆ ਸੀ।

----- 0 -----

## ਕੁੱਝ ਹਿੰਦੂ ਸਿੱਖਾ ਵਰਗੇ

*ਦਲਜੀਤ ਸਿੰਘ*

ਅਣਖਾ ਦਾ ਦੀਵਾ ਬੁਝ ਰਿਹਾ ਜਾਂ ਲਹੂ ਅਸਾਡੇ ਠਰ ਗਏ ਨੇ,
ਕੁਝ ਸਿੱਖ ਵੀ ਬ੍ਰਾਹਮਣ ਸੋਚਾਂ ਦੇ ਨੇ, ਕੁੱਝ ਹਿੰਦੂ ਸਿੱਖਾਂ ਵਰਗੇ ਨੇ।
ਅੱਜ ਘੱਟ-ਘੱਟ ਕਿਉਂ ਬੂੰਦ ਬਣੀ, ਸਾਡੀ ਤਾਂ ਸੋਚ ਸਮੁੰਦਰ ਸੀ,
ਇਸ ਘਟੀਆ ਪਣ ਦੇ ਚਿੱਕੜ ਨਾਲ ਕਿਉਂ ਮਨ ਦੇ ਚੀਲੇ ਭਰ ਗਏ ਨੇ।
ਕਿਸ ਨੇ ਘੱਲੀਆ ਨਫ਼ਰਤ ਭਰੀਆ ਇਹ ਕਾਲੀਆਂ ਪੌਣਾ ਜੋ,
ਦਸ਼ਮੇਸ਼ ਪਿਤਾ ਦੀ ਖੇਤੀ ਤੇ ਬੇਵਕਤੇ ਬੱਦਲ ਵਰ ਗਏ ਨੇ।
ਤੀਰਥ ਗਾਹੇ ਇਸ਼ਨਾਨ ਕਰੇ ਅੱਜ ਫਿਰ ਵੀ ਬੇੜਾ ਡੁੱਬ ਰਿਹਾ,
ਉਦੇਸ਼ ਤੇਰਾ ਜਿਨ ਮੰਨਿਆ ਏ ਬਿਨ ਨਾਤੇ, ਨਾਨਕ ਤਰ ਗਏ ਨੇ।
ਅੰਨ੍ਹੇ ਖੂਹ ਤੋਂ ਬਿਨਾ ਸਹਾਰਾ ਹੋਰ ਕੌਮ ਨੂੰ ਮਿਲਣਾ ਕੀ,
ਜੇਕਰ ਭੁੱਲਿਆ ਅਸੀਂ ਉਨ੍ਹਾਂ, ਨੂੰ ਜੋ ਅਸਾਂ ਲਈ ਮਰ ਗਏ ਨੇ।
ਜੇ ਭੁੱਲੇ ਹਾਂ ਰੁਲੇ ਹਾਂ ਜਾਂ ਫਰਜ ਵਿਸਰ ਗਏ ਚੇਤੇ ਚੋਂ,
ਕੱਲ ਸਭ ਲਈ ਯਾਰ ਮੁਹੱਬਤ ਦਾ,ਜੋ ਦੀਪ ਜਗਾ ਕੇ ਧਰ ਗਏ ਨੇ।
7696772876

----- 0 -----

**ਪੰਜਾਬੀ ਸਾਡੀ**
**ਮਾਂ-ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ**
**ਸਨਮਾਨ ਕਰੋ।**